# ਤੁਹਾਡਾ ਪੰਨਾ

ਪਿਆਰੇ ਜਗਦੀਸ਼ ਸਿੰਘ ਜੀ,

ਇਸ ਮਹਿੰਗਾਈ ਦੇ ਯੁਗ ਵਿਚ ਕੋਈ ਸਾਹਿਤਕ ਪਰਚਾ ਕਦਣਾ ਕਾਫੀ ਦਿਲ ਜੇਰੇ ਦੀ ਗਲ ਹੈ। ਤੁਸਾਂ, 'ਵਰਿਆਮ' ਕਢਕੇ ਇਕ ਸ਼ਲਾਘਾ ਯੋਗ ਕਦਮ ਪੁਟਿਆ ਹੈ। ਅਰਦਾਸ ਕਰਾਂਗਾ ਕਿ ਵਰਿਆਮ ਦਿਨ ਦੂਣੀ ਤੇ ਰਾਤ ਚੌਣੀ ਤਰੱਕੀ ਕਰੇ।

ਪਰਚੇ ਦੀ ਨੁਹਾਰ ਕਾਫੀ ਸੁੰਦਰ ਹੈ। ਪਹਿਲਾ ਹੀ ਅੰਕ ਹੈ। ਪਰ ਫਿਰ ਵੀ ਮੈਟਰ ਚੰਗਾ ਹੈ। ਪ੍ਰਿੰਟਿੰਗ ਵੀ ਸੁੰਦਰ ਹੈ। ਲੇਖ ਜਾਂ ਕਹਾਣੀ ਦੇ ਅਨੁਵਾਨ ਤੇ ਸੂਰੂ ਦੇ ਵਿਚਕਾਰ ਕੁਝ ਥਾਂ ਛਡ ਦਿਆ ਕਰੋ। ਮੇਰਾ ਖਿਆਲ ਹੈ, ਇਸ ਨਾਲ ਵੀ ਸੁੰਦਰਤਾ ਵਿਚ ਵਾਧਾ ਹੋਵੇਗਾ।

'ਵਰਿਆਮ' ਨੂੰ ਮੇਰਾ ਸਾਹਿਤਕ ਸਹਿਯੋਗ ਜ਼ਰੂਰ ਮਿਲਦਾ ਰਹੇਗਾ। ਮੇਰੇ ਯੋਗ ਕੋਈ ਹੁਕਮ ਹੋਵੇ ਤਾਂ ਲਿਖਣਾ।

ਵਰਿਆਮ ਲਈ ਸੁਭ ਇਛਾਵਾਂ।

ਆਪ ਦਾ ਸਾਥੀ
ਜੰਮੂ। ਹਰਭਜਨ ਸਾਗਰ

— 0—

ਪਿਆਰੇ ਜਗਦੀਸ਼ ਜੀ,

ਤੁਹਾਡੇ ਵਲੋਂ ਭੇਜਿਆ ਗਿਆ ਪਰਚਾ 'ਵਰਿਆਮ' ਮਿਲਿਆ ਹੈ। ਦਿੱਖ ਅਤੇ ਮੈਟਰ ਵਲੋਂ 'ਵਰਿਆਮ' ਆਪਣੀ ਨਿਆਣੀ ਉਮਰ ਵਿਚ ਹੀ ਪ੍ਰੌੜ੍ਹ ਲਗਦਾ ਹੈ। ਅੱਜ ਕਲ੍ਹ ਦੇ ਮਹਿੰਗਾਈ ਦੇ ਜ਼ਮਾਨੇ ਵਿਚ ਪਰਚਾ ਕੱਢਣਾ ਸਿਦਕ-ਦਿਲੀ ਨਾਲ ਸੂਲਾਂ ਦੀ ਸੇਜ ਤੇ ਸੌਣ ਵਾਲੀ ਗੱਲ ਹੈ। ਤੁਹਾਡੇ ਹੌਸਲੇ ਦੀ ਦਾਦ ਦਿੰਦਾ ਹੋਇਆ ਵਧਾਈਆਂ ਤੇ ਸ਼ੁਭ ਇਛਾਵਾਂ ਭੇਜਦਾ ਹਾਂ।

ਤੁਹਾਡਾ
ਨੀਲੋ ਖੇੜੀ। ਦਰਸ਼ਨ ਨੱਤ

—0—

ਪਿਆਰੇ ਜਗਦੀਸ਼ ਸਿੰਘ ਜੀ,

ਆਪ ਨੇ 'ਵਰਿਆਮ' ਮਾਸਕ ਪੱਤਰ ਕਢ ਕੇ ਸਚਮੁਚ ਹੀ 'ਵਰਿਆਮਤਾ' ਵਾਲਾ ਕਦਮ ਚੁਕਿਆ ਹੈ। ਸਤਿਗੁਰੂ ਆਪ ਦਾ ਸਹਾਈ ਹੋਵੇ। ਵੈਸੇ ਅਜ ਕਲ੍ਹ ਦੇ ਯੁਗ ਵਿਚ ਇਸ਼ਤਿਹਾਰਾਂ ਦੇ ਬਗੈਰ ਪਰਚਾ ਚਲਾਉਣਾ ਅਤਿ ਕਠਿਨ ਹੈ।

ਸ਼ੁਭ ਕਾਮਨਾਵਾਂ ਸਹਿਤ,

ਆਪ ਦਾ ਹਿਤੂ
ਸਠਿਆਲਾ। ਕੁਲਦੀਪ ਸਿੰਘ ਹਊਰਾ

—0—

ਬਾਕੀ : ਆਖੀਰ ਟਾਈਟਲ ਦੇ ਅੰਦਰ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

Phone : 566736

FOR BEST QUALITY & PERFORMANCE
ASK FOR
## JAYSON PRODUCTS





1. ELECTRIC MOTORS
   Single Phase and Three Phase
   Foot and flange mounted
   Loom Motors
2. GRINDERS
3. POLISHERS
4. EXHAUST FANS
5. CEILING FANS
6. REVERSING SWITCH
7. COOLANT PUMPS





Manufacturers
## JAYSON ELECTRIC COMPANY
**WH 2, Phase 1, Siri Sat Guru Ram Singh Marg,**
**Maya Puri, NEW DELHI-110027.**

ਮਾਸਕ

# ਵਰਿਆਮ

ਜਨਵਰੀ, 1976

ਜਿਲਦ ਨੰ: 1 ਅੰਕ ਨੰ: 3



ਸੰਪਾਦਕ : ਜਗਦੀਸ਼ ਸਿੰਘ

ਮੁਲ ਪ੍ਰਤੀ ਕਾਪੀ : 1 ਰੁਪਿਆ

ਚੰਦਾ ਸਾਲਾਨਾ : 12 ਰੁਪਏ

ਲਾਈਫ ਮੈਂਬਰਸ਼ਿਪ : 200 ਰੁਪਏ

ਚਿੱਠੀ ਪੱਤਰ ਦਾ ਐਡਰੇਸ

**ਮੈਨੇਜਰ ਵਰਿਆਮ,**

**ਲਾਡੋਵਾਲੀ ਰੋਡ,**

**ਜਲੰਧਰ—144001.**

# ਸੰਪਾਦਕੀ

ਨਵੇਂ ਸਾਲ ਅਤੇ ਦੇਸ਼ ਦੇ 27ਵੇਂ ਗਣ- ਤੰਤਰ ਦਿਵਸ ਦੀ ਵਧਾਈ ਦਿੰਦੇ ਹੋਏ ਅਪਣੇ ਪਾਠਕਾਂ ਨਾਲ ਵਿਚਾਰ ਸਾਂਝੇ ਕਰਨ ਦਾ ਅਵਸਰ ਲੈਂਦੇ ਹਾਂ।

'ਵਰਿਆਮ' ਦੇ ਪਹਿਲੇ ਦੋ ਅੰਕਾਂ ਦਾ ਤੁਸਾਂ, ਪਾਠਕਾਂ, ਲੇਖਕਾਂ ਅਤੇ ਸਾਹਿਤਕਾਰਾਂ ਨੇ ਜੋ ਹਾਰਦਿਕ ਸੁਆਗਤ ਕੀਤਾ ਹੈ ਉਸ ਨੇ ਸਾਡੇ ਹੌਂਸਲੇ ਨੂੰ ਹੋਰ ਵੀ ਵਧਾਇਆ ਹੈ।

ਨਵੇਂ ਪਰਚੇ ਨੂੰ ਚਲਾਉਣ ਦੇ ਰਾਹ ਵਿਚ ਭਾਵੇਂ ਅਨੇਕਾਂ ਰੁਕਾਵਟਾਂ ਅਤੇ ਮੁਸ਼ਕਲਾਂ ਆਉਂਦੀਆਂ ਹਨ ਪਰ ਤੁਹਾਡਾ ਪਿਆਰ, ਮਿਲਵਰਤਨ ਅਤੇ ਸਹਿਯੋਗ, ਸਾਨੂੰ ਸਾਰੀਆਂ ਔਕੜਾਂ ਉਤੇ ਹਾਵੀ ਹੋਣ ਦੇ ਸਮਰਥ ਬਣਾ ਦਿੰਦਾ ਹੈ। ਸਾਨੂੰ ਭਰੋਸਾ ਹੈ ਕਿ ਤੁਹਾਡੇ ਇਸ ਸਨੇਹ ਅਤੇ ਆਸ਼ੀਰਵਾਦ ਸਦਕਾ ਅਸੀਂ ਸਫਲਤਾ ਵਲ ਨਿਤ ਨਵੀਆਂ ਪੁਲਾਂਘਾਂ ਪੁਟਦੇ ਰਹਾਂਗੇ।

ਪਰਚੇ ਦੇ ਮੈਟਰ ਨੂੰ ਵੱਧ ਤੋਂ ਵੱਧ ਸਾਰਥਕ, ਰੌਚਕ, ਵਿਸ਼ਾਲ ਅਤੇ ਜਾਣਕਾਰੀ ਭਰਪੂਰ ਕਰਕੇ ਅਤੇ ਇਸ ਦੀ ਦਿੱਖ ਤੇ ਨੁਹਾਰ ਨੂੰ ਹੋਰ ਵੀ ਸੁੰਦਰ, ਸੋਹਣੀ ਤੇ ਆਕਰਸ਼ਕ ਬਣਾਕੇ ਇਸ ਦੇ ਸਮੁੱਚੇ ਪੱਧਰ ਨੂੰ ਉੱਚਤਮ ਕਰਨ ਲਈ ਤੁਹਾਡੀਆਂ ਕੀਮਤੀ ਰਾਵਾਂ, ਸੁਝਾਅ ਅਤੇ ਤਜਵੀਜ਼ਾਂ ਨੂੰ ਜੀਓ ਆਇਆਂ ਆਖਦੇ ਹੋਏ ਕਦਰ ਕਰਦੇ ਹਾਂ।

ਨਵੇਂ ਪਰਚੇ ਨਾਲ ਸਬੰਧਤ ਦੌੜ ਭਜ ਕਰਕੇ ਅਜੇ ਅਸੀਂ ਟਿਕ ਕੇ ਇਸ ਦੇ ਰੂਪ ਨੂੰ ਹੋਰ ਸੰਵਾਰਨ, ਸ਼ਿੰਗਾਰਨ ਵਲ ਧਿਆਨ ਨਹੀਂ ਦੇ ਸਕੇ ਪਰ ਜਲਦੀ ਹੀ ਇਸ ਸੰਬੰਧ ਵਿਚ ਸਯੋਗ ਕਦਮ ਪੁਟ ਕੇ ਪਰਚੇ ਦੀ ਬਹੁ ਪੱਖੀ ਪ੍ਰਤਿਭਾ ਕਾਇਮ ਕਰਨ ਦਾ ਯਤਨ ਕਰਾਂਗੇ। ਜੋ ਪਹਿਲੇ ਕੁਝ ਪਰਬੰਧ— ਵਲੋਂ ਜਾਂ ਹੋਰ ਪ੍ਰਕਾਰ ਦੀਆਂ ਤਰੁਟੀਆਂ ਰਹਿ ਗਈਆਂ ਹੋਣ ਤਾਂ ਉਹਨਾਂ ਨੂੰ ਛੇਤੀ ਦੂਰ ਕਰਨ ਦੇ ਉਪਰਾਲੇ ਹੋ ਰਹੇ ਹਨ। ਉਂਝ ਤੁਸੀਂ ਇਹਨਾਂ ਤੋਂ ਜਾਣੂ ਜ਼ਰੂਰ ਕਰਵਾਉਂਦੇ ਰਹਿਣਾ।

ਧਨਵਾਦ।

—ਜਗਦੀਸ਼ ਸਿੰਘ

## ਸਾਹਿਤ ਸਮਾਚਾਰ

**ਪੰਜਾਬੀ ਸਾਹਿਤ ਸਭਾ ਸਮਰਾਲਾ**

**ਗੁਰਚਰਨ ਰਾਮਪੁਰੀ ਨਾਲ ਇਕ ਸ਼ਾਮ**

ਸਮਰਾਲਾ ਇਲਾਕਾ ਦੀ ਇਕੋ ਇਕ ਸਭਾ, ਜਿਸ ਦਾ ਮੰਤਵ ਸਾਹਿਤ ਲੋਕਾਂ ਲਈ ਹੈ, ਆਪਣੀਆਂ ਪਿਛਲੇ 20 ਸਾਲਾਂ ਦੀਆਂ ਸ਼ਾਨਦਾਰ ਰਵਾਇਤਾਂ ਕਾਇਮ ਰਖਦਿਆਂ ਹੋਇਆਂ, ਬੀਤੇ ਦਿਨ ਕਨੇਡਾ ਤੋਂ ਵਾਪਸ ਮੁੜੇ, ਪ੍ਰਸਿੱਧ ਪੰਜਾਬੀ ਕਵੀ ਗੁਰਚਰਨ ਰਾਮਪੁਰੀ ਨਾਲ ਇਕ ਸ਼ਾਮ ਦਾ ਪ੍ਰਬੰਧ ਕੀਤਾ। ਇਸ ਸਾਹਿਤ ਇਕਤਰਤਾ, ਜਿਸ ਵਿਚ ਸਮਰਾਲਾ ਇਲਾਕਾ ਦੇ ਸਾਰੇ ਸਾਹਿਤਕਾਰ, ਕਵੀ, ਪਾਠਕ, ਸਾਹਿਤ ਰਸੀਏ, ਵਿਦਿਆਰਥੀ, ਅਧਿਆਪਕ ਅਤੇ ਬੁੱਧੀ-ਜੀਵੀ ਸ਼ਾਮਲ ਹੋਏ—ਦੀ ਪਰਧਾਨਗੀ ਪ੍ਰਸਿੱਧ ਪੰਜਾਬੀ ਕਵੀ ਤੇ ਕਹਾਣੀਕਾਰ ਪ੍ਰੋ: ਹਮਦਰਦਵੀਰ ਨੇ ਕੀਤੀ।

—ਬਲਦੇਵ ਧਾਲੀਵਾਲ, ਜਨਰਲ ਸਕੱਤਰ

---

# ਪੰਜਾਬ ਕੌਮ ਦੇ ਪਹੀਏ ਨੂੰ ਚਾਲੂ ਰਖਦਾ ਹੈ

## ੨੦—ਨੁਕਾਤੀ ਪਰੋਗਰਾਮ ਨੂੰ ਜ਼ੋਰਦਾਰ ਢੰਗ ਨਾਨ ਲਾਗੂ ਕਰ ਕੇ

★ ਜ਼ਰੂਰੀ ਵਸਤਾਂ ਦੀਆਂ ਕੀਮਤਾਂ ਵਿਚ ਕਾਫੀ ਕਮੀ ਲਿਆਂਦੀ ਗਈ ਹੈ। ਕੀਮਤ ਮਾਰਕਿੰਗ ਅਤੇ ਡਿਸਪਲੇ ਆਰਡਰ ਲਾਗੂ ਕੀਤਾ ਗਿਆ ਹੈ। ਜ਼ਰੂਰੀ ਵਸਤਾਂ ਦੀ ਬਰਾਬਰ ਵੰਡ ਦੀ ਜ਼ਾਮਨੀ ਕੀਤੀ ਗਈ ਹੈ। ਸ਼ਹਿਰੀ ਕੇਂਦਰਾਂ ਵਿਚ 1745 ਡਿਪੂ ਅਤੇ ਸਾਰੇ ਪੇਂਡੂ ਇਲਾਕੇ ਵਿਚ 11,160 ਸਹਿਕਾਰੀ ਸਭਾਵਾਂ ਰਾਹੀਂ ਵੰਡ ਕੀਤੀ ਜਾਂਦੀ ਹੈ। ਅਠਾਰਾਂ ਲੱਖ ਤੋਂ ਵਧ ਨਵੇਂ ਰਾਸ਼ਨ ਕਾਰਡ ਜਾਰੀ ਕੀਤੇ ਗਏ ਹਨ।

★ ਸੂਬੇ ਦੇ ਸਾਰੇ ਦੇ ਸਾਰੇ 3,06,855 ਯੋਗ ਬੇਜ਼ਮੀਨੇ ਖੇਤ ਮਜ਼ਦੂਰਾਂ ਨੂੰ ਮਕਾਨਾਂ ਲਈ ਪਲਾਟ ਦਿਤੇ ਗਏ ਹਨ। 2589 ਵਰਕਰਾਂ ਨੂੰ ਥਾਵਾਂ ਦਾ ਕਬਜ਼ਾ ਅਦਾਲਤਾਂ ਵਲੋਂ ਸਟੇ ਆਰਡਰ ਖਤਮ ਕਰਨ ਤੋਂ ਬਾਅਦ ਦਿਤਾ ਜਾਵੇਗਾ।

★ ਪੇਂਡੂ ਸੈਕਟਰ ਵਿਚ 198 ਮਕਾਨ ਬਨਾਉਣ ਵਾਲੀਆਂ ਸਹਿਕਾਰੀ ਸੁਸਾਇਟੀਆਂ ਨੂੰ 84.14 ਲੱਖ ਦੇ ਕਰਜ਼ੇ ਦਿਤੇ ਗਏ ਹਨ।

★ ਖੇਤੀਬਾੜੀ ਜ਼ਮੀਨ ਦੀ ਹਦਬੰਦੀ ਕਾਨੂੰਨ ਤੇਜ਼ੀ ਨਾਲ ਲਾਗੂ ਕੀਤੇ ਗਏ ਹਨ, 73,139 ਸਟੈਂਡਰਡ ਏਕੜ ਫਾਲਤੂ ਜ਼ਮੀਨ ਬੇਜ਼ਮੀਨਿਆਂ ਨੂੰ ਵੰਡੀ ਗਈ ਹੈ। ਇਸ ਤੋਂ ਬਿਨਾਂ 39,814 ਏਕੜ ਹਲਕੀ ਨਿਕਾਸੀ ਜ਼ਮੀਨ ਅਤੇ 24,874 ਏਕੜ ਨਜ਼ੂਲ ਜ਼ਮੀਨ ਵੀ ਵੰਡੀ ਗਈ ਹੈ।

★ ਪੇਂਡੂ ਕਰਜ਼ੇਦਾਰੀ ਨੂੰ ਖਤਮ ਕਰਨ ਸੰਬੰਧੀ ਪ੍ਰੋਗਰਾਮ ਮੁਕੰਮਲ ਕੀਤਾ ਗਿਆ ਹੈ। ਛੋਟੇ ਕਿਸਾਨਾਂ ਅਤੇ ਬੇਜ਼ਮੀਨੇ ਵਰਕਰਾਂ ਨੂੰ ਸੂਦਖੋਰਾਂ ਦੀ ਜਕੜ ਤੋਂ ਬਚਾਉਣ ਲਈ ਪੰਜਾਬ ਖੇਤੀਬਾੜੀ ਕਰਜ਼ਦਾਰੀ (ਰੀਲੀਫ) ਐਕਟ 1975 ਨਾਮੀ ਸਪੈਸ਼ਲ ਕਾਨੂੰਨ ਪਾਸ ਕਰਕੇ ਕਰਜ਼ਿਆਂ ਦੀ ਅਦਾਇਗੀ ਰੋਕ ਦਿਤੀ ਗਈ ਹੈ।

★ ਛੋਟੇ ਕਿਸਾਨਾਂ, ਦਸਤਕਾਰਾਂ ਅਤੇ ਬੇਜ਼ਮੀਨੇ ਖੇਤ ਮਜ਼ਦੂਰਾਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਬਲਾਕ ਪੱਧਰ ਤੇ ਬਹੁਮੰਤਵੀ ਕੋ-ਆਪਰੇਟਿਵਾਂ ਬਣਾਈਆਂ ਜਾ ਰਹੀਆਂ ਹਨ। ਸਭ ਸਹਿਕਾਰੀ ਕਰਜ਼ਿਆਂ ਦਾ 70 ਫੀਸਦੀ ਹੁਣ ਕਮਜ਼ੋਰ ਵਰਗਾਂ ਨੂੰ ਦਿਤਾ ਜਾਂਦਾ ਹੈ।

★ ਪੰਜਾਬ ਰਾਜ ਵਿਚ ਕਰਜ਼ੇ ਬੱਝੀ ਵਗਾਰ ਦੀ ਕੋਈ ਹੋਂਦ ਨਹੀਂ।

★ ਖੇਤੀਬਾੜੀ ਅਤੇ ਸਨਅਤੀ ਵਰਕਰਾਂ ਦੀਆਂ ਵਖ ਵਖ ਕੈਟੇਗਰੀਆਂ ਦੀਆਂ ਘਟੋ ਘਟ ਉਜਰਤਾਂ ਵਧਾ ਦਿਤੀਆਂ ਗਈਆਂ ਹਨ ਉਨ੍ਹਾਂ ਨੂੰ ਜੀਵਨ ਦੇ ਕੀਮਤ ਸੂਚਕ ਅੰਕ ਨਾਲ ਜੋੜ ਦਿਤਾ ਗਿਆ ਹੈ। ਖੇਤ ਮਜ਼ਦੂਰਾਂ ਲਈ ਨਵੇਂ ਰੇਟ ਹੁਣ ਦੇਸ਼ ਭਰ ਵਿਚ ਸਭ ਤੋਂ ਵਧ ਹਨ।

★ ਬਿਜਲੀ ਉਤਪਾਦਨ ਦੇ ਤੇਜ਼ ਰਫਤਾਰ ਪ੍ਰੋਗਰਾਮ ਅਤੇ ਹੋਰ ਵਧੇਰੇ ਇਲਾਕਾ ਸਿੰਚਾਈ ਤਹਿਤ ਲਿਆਉਣ ਦਾ ਪ੍ਰੋਜੈਕਟ ਸ਼ੁਰੂ ਕੀਤਾ ਗਿਆ ਹੈ। ਇਸ ਸਾਲ ਜੁਲਾਈ ਤੋਂ 50,800 ਏਕੜ ਧਰਤੀ ਸਿੰਚਾਈ ਹੇਠ ਲਿਆਂਦੀ ਗਈ ਹੈ। 1975-76 ਦੌਰਾਨ ਕੁਲ 1,85,700 ਏਕੜ ਧਰਤੀ ਤੇ ਸਿੰਚਾਈ ਸਹੂਲਤਾਂ ਦਿਤੀਆਂ ਜਾਣਗੀਆਂ।

★ ਟੈਕਸਟਾਈਲ ਵਿਕਾਸ ਕਾਰਪੋਰੇਸ਼ਨ ਕਾਇਮ ਕੀਤੀ ਗਈ ਹੈ। ਪੰਜ ਹਜ਼ਾਰ ਰੁਪਏ ਦੇ ਹਿਸਾਬ ਨਾਲ ਹਰ ਬੁਣਕਰ ਨੂੰ ਵਿਆਜ ਰਹਿਤ ਕਰਜ਼ਾ ਦਿਤਾ ਗਿਆ ਹੈ। ਬੁਣਕਰਾਂ ਨੂੰ ਟਰੇਨਿੰਗ ਅਤੇ ਸਟਾਈਪੈਂਡ ਵੀ ਦਿਤੇ ਗਏ ਹਨ। ਕਈ ਹੋਰ ਸਕੀਮਾਂ ਵੀ ਸ਼ੁਰੂ ਕੀਤੀਆਂ ਗਈਆਂ ਹਨ।

★ ਕਪੜੇ ਦੀਆਂ ਲੋਕ-ਪ੍ਰਿਆ ਕਿਸਮਾਂ ਦੀ ਪੇਂਡੂ ਇਲਾਕਿਆਂ ਵਿਚ ਵੰਡ ਲਈ ਪ੍ਰਬੰਧ ਕੀਤੇ ਗਏ ਹਨ ਜਿਸ ਲਈ 1096 ਕੋਆਪਰੇਟਿਵ ਸੁਸਾਇਟੀਆਂ ਕ਼ਾਇਮ ਕੀਤੀਆਂ ਗਈਆਂ ਹਨ।

★ ਵਿਕਸਤ ਰਿਹਾਇਸ਼ੀ ਥਾਵਾਂ ਵਿਚੋਂ 60 ਫੀਸਦੀ ਘਟ ਆਮਦਨ ਵਾਲੇ ਗਰੁਪਾਂ ਲਈ ਰਾਖਵੀਆਂ ਰਖੀਆਂ ਗਈਆਂ ਹਨ ਅਤੇ ਰਿਹਾਇਸ਼ੀ ਪਲਾਟ ਦਾ ਵੱਧ ਤੋਂ ਵੱਧ ਰਕਬਾ 500 ਵਰਗ ਗਜ਼ ਮਿੱਥ ਦਿਤਾ ਗਿਆ ਹੈ। ਕਾਲੋਨੀ ਅਤੇ ਸ਼ਹਿਰੀ ਵਿਕਾਸ ਨੂੰ ਰੈਗੂਲਰ ਕਰਨ ਸੰਬੰਧੀ ਕਾਨੂੰਨ ਲਾਗੂ ਕਰ ਦਿਤਾ ਗਿਆ ਹੈ। ਹਰ ਸਰਕਾਰੀ ਕਰਮਚਾਰੀ ਨੂੰ ਰੀਟਾਇਰਮੈਂਟ ਤੋਂ ਪਹਿਲਾਂ ਮਕਾਨ ਮੁਹੱਈਆ ਕੀਤਾ ਜਾਏਗਾ। ਸਬਸਿਡੀ ਤੇ ਸਨਅਤੀ ਮਕਾਨ ਸਕੀਮ ਬਹੁਤ ਉਤਸ਼ਾਹ ਨਾਲ ਲਾਗੂ ਕੀਤੀ ਜਾ ਰਹੀ ਹੈ।

★ 5000 ਪੜ੍ਹੇ-ਲਿਖੇ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦੇਣ ਲਈ 2 ਕਰੋੜ ਰੁਪਏ ਰਖੇ ਗਏ ਹਨ ਅਤੇ ਅਪਰੇਂਟਿਸਸ਼ਿਪ ਐਕਟ ਦੇ ਅਸਰਦਾਰ ਢੰਗ ਨਾਲ ਲਾਗੂ ਕਰਨ ਦੀ ਜ਼ਾਮਨੀ ਕੀਤੀ ਗਈ ਹੈ।

★ ਹੋਸਟਲਾਂ ਵਿਚ ਵਿਦਿਆਰਥੀਆਂ ਨੂੰ ਜ਼ਰੂਰੀ ਵਸਤਾਂ ਕੰਟਰੋਲ ਰੇਟ ਤੇ ਸਪਲਾਈ ਕੀਤੀਆਂ ਗਈਆਂ ਹਨ।

★ ਸਭ ਗੈਰ-ਜ਼ਰੂਰੀ ਸਰਕਾਰੀ ਖਰਚਿਆਂ ਉਤੇ ਸਖਤ ਕੰਟਰੋਲ ਲਾਗੂ ਕੀਤਾ ਗਿਆ ਹੈ ਅਤੇ ਕੁਰੱਪਸ਼ਨ ਅਤੇ ਨਾਅਹਿਲੀਅਤ ਖਤਮ ਕਰਨ ਲਈ ਸਖਤ ਕਾਰਵਾਈ ਕੀਤੀ ਜਾ ਰਹੀ ਹੈ।

**ਪੰਜਾਬ ੨੦-ਨੁਕਾਤੀ ਪਰੋਗਰਾਮ ਨੂੰ ਅਸਰਦਾਰ ਢੰਗ ਨਾਲ ਲਾਗੂ ਕਰਨ ਲਈ ਮੁਹਰਲੀਆਂ ਸਫਾਂ ਵਿਚ ਹੈ**
**ਪੰਜਾਬੀ ਅੱਗੇ ਵੱਧ ਰਹੇ ਹਨ—ਰਾਜ ਸਰਕਾਰ ਨੂੰ ਉਹਨਾਂ ਨਾਲ ਕਦਮ ਮਿਲਾ ਕੇ ਤੁਰਨ ਵਿਚ ਮਾਣ ਹੈ।**

PRD—Display

D.O. No.__________

ਸੁਬਾ ਸਿੰਘ ਪ੍ਰੈਸ ਸਕੱਤਰ/ Chief Minister, Punjab,
Chandigarh.

ਮੁੱਖ ਮੰਤਰੀ, ਪੰਜਾਬ, ਗਿਆਨੀ ਜ਼ੈਲ ਸਿੰਘ ਜੀ ਨੇ ਹੇਠ ਲਿਖਿਆ ਸੰਦੇਸ਼ ਦਿਤਾ ਹੈ :—



"ਮੈਨੂੰ ਇਹ ਜਾਣਕੇ ਬੜੀ ਪ੍ਰਸੰਨਤਾ ਹੋਈ ਹੈ ਕਿ ਆਪ ਨੇ ਪੰਜਾਬੀ ਦਾ ਇਕ ਮਾਸਿਕ ਪੱਤਰ ਵਰਿਆਮ, ਜਲੰਧਰ ਤੋਂ ਪ੍ਰਕਾਸ਼ਤ ਕਰਨ ਦਾ ਫੈਸਲਾ ਕੀਤਾ ਹੈ।

ਪੱਤਰਕਾਰੀ ਦਾ ਸਥਾਨ ਦੇਸ਼ ਦੇ ਰਾਜਨੀਤਕ ਅਤੇ ਸਭਿਆਚਾਰਕ ਖੇਤਰ ਵਿਚ ਬਹੁਤ ਉਚਾ ਹੈ। ਆਪਣੇ ਮਨ ਅੰਦਰ ਦੇਸ਼, ਕੌਮ ਅਤੇ ਜਨਤਾ ਦੀ ਭਲਾਈ ਦੀਆਂ ਭਾਵਨਾਵਾਂ ਰਖਣ ਵਾਲਾ ਸੁਯੋਗ ਪੱਤਰਕਾਰ ਰਾਸ਼ਟਰ ਦੀ ਬਹੁਤ ਵੱਡੀ ਸੇਵਾ ਕਰ ਸਕਦਾ ਹੈ। ਇਹ ਸਰਕਾਰ ਅਤੇ ਜਨਤਾ ਵਿਚਾਲੇ ਇਕ ਵੱਡੀ ਸਾਂਝ ਹੈ। ਸਰਕਾਰ ਦੇ ਲੋਕ ਹਿਤਾਂ ਦੇ ਪ੍ਰੋਗਰਾਮਾਂ ਨੂੰ ਜਨਤਾ ਤਕ ਪਹੁੰਚਾਣ ਅਤੇ ਜਨਤਾ ਦੇ ਦੁਖਾਂ, ਤਕਲੀਫਾਂ ਨੂੰ ਸਰਕਾਰ ਦੇ ਧਿਆਨ ਗੋਚਰੇ ਲਿਆਉਣ ਲਈ ਇਕ ਬੜਾ ਵੱਡਾ ਵਸੀਲਾ ਹੈ।

ਮੈਨੂੰ ਆਸ ਹੈ ਕਿ ਆਪ ਵਲੋਂ ਕਢਿਆ ਜਾ ਰਿਹਾ ਮਾਸਿਕ ਪੱਤਰ "ਵਰਿਆਮ" ਇਸ ਕਸੌਟੀ ਤੇ ਪੂਰਾ ਉਤਰਦਾ ਹੋਇਆ ਜਨਤਾ ਦੀ ਵਧ ਸੇਵਾ ਕਰਨ ਵਿਚ ਸਹੀ ਅਰਥਾਂ ਵਿਚ ਵਰਿਆਮ ਸਿੱਧ ਹੋਵੇਗਾ।

ਮੈਂ ਇਸ ਸਫਲਤਾ ਲਈ ਆਪਣੀਆਂ ਸ਼ੁਭ-ਇਛਾਵਾਂ ਭੇਜਦਾ ਹਾਂ"।

—ਸਹੀ

(ਸੁਬਾ ਸਿੰਘ)

# ਨਵਾਂ ਸਾਲ

ਡਾ : ਕੁਲਬੀਰ ਸਿੰਘ ਕਾਂਗ

ਹਰ ਸਾਲ ਸਮੇਂ ਦੀ ਰੰਗੀਨ ਤਿਤਲੀ
ਮੇਰੇ ਹੱਥਾਂ 'ਚੋਂ ਉੱਡ ਜਾਂਦੀ ਹੈ
ਉੱਗਲਾਂ 'ਚੋਂ ਰੇਤ ਕਿਰਦੀ ਹੈ, ਜ਼ਮੀਨ 'ਤੇ ਬਿਖਰ ਜਾਂਦੀ ਹੈ।
ਤਿਤਲੀ ਦੇ ਖੰਭਾਂ ਦੀ ਰੰਗ-ਲੀਲ੍ਹਾ
ਮੈਨੂੰ ਅਚੰਭਿਤ ਕਰਦੀ ਤੇ
ਵਿਸਮਾਦ ਦੇ ਦੇਸ਼ ਲੈ ਜਾਂਦੀ ਹੈ,
ਰੰਗਾਂ ਦੀ ਇਹ ਸਤਰੰਗੀ ਪੀਂਘ
ਕਿਸੇ ਦੀ ਕੈਦ ਨਹੀਂ ਸਹਾਰਦੀ
ਸਮੇਂ ਦਾ ਸੁਰਨ ਹਰਨ, ਮੈਨੂੰ ਛਲਦਾ ਨਹੀਂ
ਨਿਤ ਨਵੇਂ ਕਰਮ ਲਈ ਪ੍ਰੇਰਦਾ ਹੈ
ਕੋਈ ਰੇਖਾ ਮੇਰਾ ਰਾਹ ਨਹੀਂ ਰੋਕਦੀ

ਸਾਗਰ ਦੇ ਕਿਨਾਰੇ ਬਣੇ ਘਰ ਦੀ
ਬਗੀਚੀ 'ਚ ਉਡਦੀਆਂ ਤਿਤਲੀਆਂ
ਸਾਗਰ ਦੀ ਹਿੱਕ ਤੇ ਲਹਿਰਾਂਦੀਆਂ ਖੇਡਦੀਆਂ ਲਹਿਰਾਂ
ਮੈਨੂੰ ਬੁਲਾ ਰਹੀਆਂ ਹਨ,
ਹਰ ਨਵੇਂ ਸਾਲ ਮੈਂ ਇਨ੍ਹਾਂ ਦੇ ਚਲ-ਚਿਤਰ ਵੇਖਦਾ ਹਾਂ
ਅਗਲੇ ਵਰ੍ਹੇ ਦਾ ਪਹਿਲਾ ਦਿਨ
ਖਬਰੇ ਕਿਦਾਂ ਦਾ ਹੋਵੇ, ਕੋਈ ਭਰੋਸਾ ਨਹੀਂ !
ਮੇਰੀਆਂ ਸ਼ੁਭ ਇਛਾਵਾਂ ਅਜ ਕਬੂਲ ਕਰੋ
ਅਗਲੇ ਵਰ੍ਹੇ, ਨਵੀਆਂ ਤਿਤਲੀਆਂ
ਨਵੀਆਂ ਲਹਿਰਾਂ ਦੀ, ਸਤਰੰਗੀ ਪੀਂਘ ਵੇਖਾਂਗੇ।

●

# ਕੁਛ ਯਾਦ ਉਨ੍ਹੇ ਭੀ ਕਰਲੋ

—ਜਗਦੀਸ਼ ਸਿੰਘ

ਪਿਛਲੇ ਸਾਲ ਜਲੰਧਰ ਦੇ ਬਰਲਟਨ ਪਾਰਕ ਵਿਚ ਭਾਰਤ ਦੇ ਗੀਤ ਤੇ ਨਾਟ ਵਿਭਾਗ ਵਲੋਂ ਕਰਨਲ ਗੁਪਤੇ ਦੇ ਨਿਰਦੇਸ਼ਨ ਹੇਠ, ਧੁਨੀ ਤੇ ਪ੍ਰਕਾਸ਼ ਦੁਆਰਾ ਬੜ੍ਹਤੇ ਕਦਮ ਡਰਾਮਾ ਖੇਡਿਆ ਗਿਆ। ਉਸਦੇ ਉਦਘਾਟਨੀ ਸ਼ੋ ਸਮੇਂ ਨਾਮਧਾਰੀਆਂ ਦਾ ਤੋਪਾਂ ਸਾਹਮਣੇ ਉੜਾਏ ਜਾਣ ਦਾ ਸੀਨ ਵੇਖ ਕੇ ਜਲੰਧਰ ਦੇ ਇਕ ਉਘੇ ਨੇਤਾ ਨੇ ਆਪਣੇ ਨਾਲ ਬੈਠੇ ਹੋਏ ਇਕ ਵਖਿਆਤ ਅਖਬਾਰ ਨਵੀਸ ਨੂੰ ਹੈਰਾਨੀ ਨਾਲ ਪੁਛਿਆ ਕਿ, ਕੀ ਠੀਕ ਨਾਮਧਾਰੀਆਂ ਨੇ ਏਨੇ ਤਸੀਹੇ ਝਲੇ ਹਨ ?

**17-18 ਜਨਵਰੀ 1872 ਨੂੰ ਮਾਲੇਰ ਕੋਟਲੇ ਦੇ ਰਕੜ ਵਿਚ 66 ਨਾਮਧਾਰੀ ਸਿਖਾਂ ਨੂੰ ਤੋਪਾਂ ਸਾਹਮਣੇ ਉੜਾਇਆ ਗਿਆ। 18 ਜਨਵਰੀ ਨੂੰ ਹੀ ਇਸ ਅੰਦੋਲਨ ਦੇ ਸੂਤਰਧਾਰ ਸਤਿਗੁਰੂ ਰਾਮ ਸਿੰਘ ਨੂੰ ਆਪਣੇ ਮੁਖੀ ਸੂਬਿਆਂ ਸਮੇਤ ਜਲਾਵਤਨ ਕਰਕੇ ਪਹਿਲਾਂ ਅਲਾਹਬਾਦ ਕਿਲੇ ਵਿਚ ਰਖਿਆ ਗਿਆ ਅਤੇ ਫੇਰ ਬਰਮਾ ਭੇਜ ਦਿਤਾ ਗਿਆ। ਇਸ ਦਿਨ ਦੀ ਯਾਦ ਵਿਚ ਇਸ ਲੇਖ ਵਿਚ ਕੁਝ ਖਿਆਲ ਅੰਕਤ ਕੀਤੇ ਗਏ ਹਨ।**

ਉਸ ਅਖਬਾਰ ਨਵੀਸ ਨੇ ਇਸ ਗਲ ਦੀ ਪ੍ਰੋੜ੍ਹਤਾ ਕੀਤੀ ਤਾਂ ਉਸ ਨੇਤਾ ਦੀ ਹੈਰਾਨੀ ਹੋਰ ਵੀ ਵਧੀ ਕਿ ਉਸ ਨੂੰ ਇਸ ਗਲ ਦਾ ਅਗੇ ਕਿਉਂ ਨਹੀਂ ਸੀ ਪਤਾ। ਉਸ ਨੇਤਾ ਤੋਂ ਇਲਾਵਾ ਹੋਰ ਵੀ ਲੱਖਾਂ ਲੋਕਾਂ ਨੂੰ ਇਹ ਪਹਿਲੀ ਵਾਰ ਪਤਾ ਲਗਾ ਕਿ ਅੰਗਰੇਜ਼ ਦੇ ਵਿਰੁਧ ਮੁਕਾਬਲੇ ਦੀ ਹਕੂਮਤ ਖੜੀ ਕਰਨ ਵਾਲੇ, ਸਭ ਤੋਂ ਪਹਿਲਾਂ ਸੁਦੇਸ਼ੀ ਦਾ ਪਰਚਾਰ ਕਰਨ ਵਾਲੇ, ਅੰਗਰੇਜ਼ ਦੇ ਵਪਾਰ, ਰੇਲ ਗਡੀ, ਨਹਿਰਾਂ, ਡਾਕਖਾਨੇ ਅਤੇ ਕਚਹਿਰੀਆਂ ਦੀ ਸਫਲਤਾ ਨਾਲ ਬਾਈਕਾਟ ਕਰਨ ਵਾਲੇ ਅਤੇ ਆਜ਼ਾਦੀ ਸੰਗਰਾਮ ਵਿਚ ਤੋਪਾਂ ਨਾਲ ਉੜ ਕੇ ਆਪਣੀ ਆਹੂਤੀ ਪਾਉਣ ਵਾਲੇ ਨਾਮਧਾਰੀ ਜਾਂ ਕੂਕੇ ਹੀ ਸਨ ਅਤੇ ਇਸ ਸਭ ਕਾਸੇ ਦਾ ਮੂਲ ਸ੍ਰੋਤ ਸਤਿਗੁਰੂ ਰਾਮ ਸਿੰਘ ਸਨ।

ਅਸਲ ਵਿਚ ਇਤਿਹਾਸ ਬਾਰੇ ਨਾ ਜਾਣਕਾਰੀ ਦਾ ਕਸੂਰ ਉਸ ਨੇਤਾ ਦਾ ਨਹੀਂ ਸੀ ਸਗੋਂ ਅਜੇ ਤਕ ਇਸ ਅੰਦੋਲਨ ਦੀ ਮਹੱਤਤਾ ਨੂੰ ਪਛਾਣਿਆ ਹੀ ਨਹੀਂ ਗਿਆ। ਜੇ ਪਛਾਣਿਆ ਗਿਆ ਹੈ ਤਾਂ ਇਸ ਦਾ ਪਰਚਾਰ ਸੀਮਤ ਰਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਅੰਦੋਲਨ ਸਮੁੱਚੇ ਭਾਰਤ ਦੀ ਬੰਦ ਖਲਾਸ ਵਾਸਤੇ ਸੀ। ਤਾਹੀਓਂ ਤਾਂ ਉਹਨਾਂ ਦੇਸ਼ ਨੂੰ 22 ਸੂਬੇਦਾਰੀਆਂ ਵਿਚ ਵੰਡਿਆ, ਸੁਦੇਸ਼ੀ ਅਤੇ ਨਾ ਮਿਲਵਰਨ ਦਾ ਹਥਿਆਰ ਏਜਾਦ ਕੀਤਾ, ਰੂਸ, ਨੇਪਾਲ, ਅਫਗਾਨਿਸਤਾਨ ਅਤੇ ਰਿਆਸਤ ਕਸ਼ਮੀਰ ਨਾਲ ਸੰਬੰਧ ਕਾਇਮ ਕੀਤੇ ਅਤੇ ਮਹਾਰਾਜਾ ਦਲੀਪ ਸਿੰਘ ਤਕ ਵੀ ਸੰਪਰਕ ਕਾਇਮ ਕੀਤਾ। ਉਹਨਾਂ ਦੇ ਪੈਰੋਕਾਰਾਂ ਨੇ ਫਾਂਸੀਆਂ, ਤੋਪਾਂ, ਕਾਲੇਪਾਣੀਆਂ, ਦੇਸ਼ ਨਕਾਲੇ, ਕੈਦਾਂ ਜੁਰਮਾਨੇ ਅਤੇ ਕੁਰਕੀਆਂ ਦੇ ਤਸੀਹੇ ਝਲੇ। ਪੂਰੇ ਪੰਜਾਹ ਸਾਲ ਭੈਣੀ ਸਾਹਿਬ ਗੁਰਦੁਆਰੇ ਦੇ ਬੂਹੇ ਅੱਗੇ ਪੁਲੀਸ ਦੀ ਸਪੈਸ਼ਲ ਚੌਕੀ ਬੈਠੀ ਰਹੀ ਜਿਸ ਵਿਚ ਚੁਣ ਕੇ ਨਿਰਦਈ ਸਿਪਾਹੀ ਰਖੇ ਜਾਂਦੇ ਰਹੇ। ਪਰ ਇਹਨਾਂ ਮਹਾਨ ਕੁਰਬਾਨੀਆ ਦਾ ਇਤਿਹਾਸ ਜਨਤਾ ਸਾਹਮਣੇ ਜ਼ਿਆਦਾ ਸ਼ਿਦਤ ਨਾਲ ਨਹੀਂ ਆ ਸਕਿਆ ਇਸ ਦੇ ਕੁਝ ਕਾਰਨ ਹਨ।

ਪਹਿਲਾ ਕਾਰਨ ਤਾਂ ਇਹ ਹੈ ਕਿ ਉਸ ਸਮੇਂ ਪ੍ਰਚਾਰ ਅਤੇ ਪ੍ਰਸਾਰ ਦੇ ਇਨੇ ਵਿਗਿਆਨਕ ਸਾਧਨ ਨਹੀਂ ਸਨ ਅਤੇ ਨਾ ਹੀ ਲੋਕਾਂ ਵਿਚ ਅਜ ਵਰਗੀ ਰਾਜਸੀ ਚੇਤਨਤਾ ਸੀ। ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਅਤੇ ਮੋਰਿੰਡੇ ਨਾਮਧਾਰੀਆਂ ਨੂੰ ਫਾਂਸੀ ਦੇਣ ਪਿਛੋਂ ਮਲੇਰਕੋਟਲੇ ਵਿਚ ਅਪਣੇ ਸਮੇਂ ਦਾ ਸਭ ਤੋਂ ਦਰਦਨਾਕ ਨਰ-ਸੰਘਾਰ ਹੋਇਆ। ਹਿੰਦੁਸਤਾਨ ਵਿਚ ਸਤਿਗੁਰੂ ਰਾਮ ਸਿੰਘ ਪਹਿਲੇ ਵਿਅਕਤੀ ਸਨ ਜਿਨ੍ਹਾਂ ਨੂੰ 1818 ਦੇ ਐਕਟ III ਦੇ ਕਾਲੇ ਕਾਨੂੰਨ ਅਧੀਨ ਬਗੈਰ ਮੁਕੱਦਮਾ ਚਲਾਇਆਂ, ਬਗੈਰ ਜੁਰਮ ਦੱਸਿਆਂ ਅਤੇ ਬਗੈਰ ਦੋਸ਼ ਸਾਬਤ ਕੀਤਿਆਂ ਜਲਾਵਤਨ ਕੀਤਾ ਗਿਆ।

ਪਰ ਇਸ ਸਾਰੇ ਕਾਂਸੇ ਦੀ ਓਨੀ ਪਬਲਿਸਿਟੀ ਨਹੀਂ ਹੋ ਸਕੀ ਜਿੰਨੀ ਕੁ ਵੀਹਵੀਂ ਸਦੀ ਵਿਚ ਜਲਿਆਂ ਵਾਲੇ ਬਾਗ਼ ਨੂੰ ਮਿਲੀ ਹੈ। ਭਾਵੇਂ ਇਸ ਕਾਂਡ ਦਾ ਉਸ ਸਮੇਂ ਦੀਆਂ ਅੰਗ੍ਰੇਜ਼ੀ ਅਖ਼ਬਾਰਾਂ ਨੇ ਵੀ ਜ਼ਿਕਰ ਕੀਤਾ ਅਤੇ ਇੰਗਲੈਂਡ ਦੀ ਪਾਰਲੀਮੈਂਟ ਵਿਚ ਵੀ ਇਸ ਦਾ ਜ਼ਿਕਰ ਆਇਆ ਪਰ ਪੰਜਾਬ ਤੋਂ ਬਾਹਰ ਆਮ ਜਨਤਾ ਨੂੰ ਇਸ ਦਾ ਬਹੁਤਾ ਪਤਾ ਨਾ ਲਗਾ। ਅੰਗ੍ਰੇਜ਼ ਦੀ ਪਾਲਿਸੀ ਵੀ ਇਹ ਹੀ ਸੀ ਕਿ ਇਸ ਗਲ ਨੂੰ ਏਨਾ ਦਬਾ ਕੇ ਰਖਿਆ ਜਾਵ ਕਿ ਲੋਕ ਭੁਲ ਹੀ ਜਾਣ।

ਇਸ ਸਾਰੇ ਇਤਿਹਾਸ ਨੂੰ ਦੋ ਹੀ ਪਾਰਟੀਆਂ ਜ਼ਿਆਦਾ ਜਾਣ ਸਕਦੀਆਂ ਸਨ, ਇਕ ਤਾਂ ਕੂਕੇ ਦੂਸਰੇ ਅੰਗ੍ਰੇਜ਼। ਕੂਕਿਆਂ ਨੇ ਯਥਾ ਸ਼ਕਤ ਜੋ ਇਤਿਹਾਸ ਲਿਖਿਆ ਪਹਿਲਾਂ ਤਾਂ ਉਹ ਹੀ ਲੋਕਾਂ ਸਾਹਮਣੇ ਆਇਆ। ਅੰਗ੍ਰੇਜ਼ਾਂ ਦਾ ਪੱਖ ਤਾਂ ਆਜ਼ਾਦੀ ਦੀ ਪ੍ਰਾਪਤੀ ਪਿਛੋਂ ਹੀ ਇਤਿਹਾਸਕਾਰ, ਨੈਸ਼ਨਲ ਆਰਕਾਈਵਜ਼ ਦੀਆਂ ਫਾਈਲਾਂ ਵਿਚੋਂ ਲਭ ਸਕੇ ਹਨ। ਕੂਕਿਆਂ ਨੇ ਚੂੰਕਿ ਅੰਗ੍ਰੇਜ਼ੀ ਸਕੂਲਾਂ ਅਤੇ ਨੌਕਰੀਆਂ ਦਾ ਬਾਈਕਾਟ ਕਰ ਰਖਿਆ ਸੀ ਇਸ ਵਾਸਤੇ ਨਾ ਤਾਂ ਉਨ੍ਹਾਂ ਅੰਗ੍ਰੇਜ਼ੀ ਤਰਜ਼ ਦੀ ਉੱਚੀ ਵਿਦਿਆ ਲਈ ਅਤੇ ਨਾ ਹੀ ਵਡੀਆਂ ਵਡੀਆਂ (ਅਤੇ ਛੋਟੀਆਂ ਵੀ) ਨੌਕਰੀਆਂ ਪ੍ਰਾਪਤ ਕੀਤੀਆਂ ਜਿਸ ਦੇ ਫਲਸਰੂਪ ਇਹਨਾਂ ਦਾ ਪ੍ਰਚਾਰ ਸੀਮਤ ਹਦ ਤਕ ਹੀ ਰਿਹਾ। ਜੋ ਕੁਝ ਲਿਖਿਆ ਗਿਆ ਉਸ ਤੇ ਵੀ ਅੰਗ੍ਰੇਜ਼ ਵਲੋਂ ਪਾਬੰਦੀਆਂ ਲਗਦੀਆਂ ਰਹੀਆਂ ਅਤੇ 'ਸਤਿਜੁਗ' ਅਖ਼ਬਾਰ ਦੇ ਇਨਕਲਾਬੀ ਬਸੰਤ ਨੰਬਰ ਜ਼ਬਤ ਹੁੰਦੇ ਰਹੇ। ਦੂਜੇ ਲਿਖਾਰੀ ਉਸ ਸਿੱਖ ਸ਼ਰੇਣੀ ਵਿਚੋਂ ਸਨ ਜਿਨ੍ਹਾਂ ਦਾ ਸੰਬੰਧ ਅੰਗ੍ਰੇਜ਼-ਪ੍ਰਸਤ ਰਜਵਾੜਿਆਂ, ਰਈਸਾਂ, ਜਗੀਰਦਾਰਾਂ, ਸਰਦਾਰਾਂ ਅਤੇ ਪੁਜਾਰੀਆਂ ਨਾਲ ਸੀ ਅਤੇ ਜੇਹੜੀ ਸ਼ਰੇਣੀ ਦੇਸ਼ ਭਗਤਾਂ ਤੇ ਹੁੰਦੇ ਹਰ ਜ਼ੁਲਮ ਵਿਚ ਅੰਗ੍ਰੇਜ਼ ਦੀ ਭਾਈਵਾਲ ਹੁੰਦੀ ਸੀ। ਇਸ ਸ਼ਰੇਣੀ ਨੇ ਕੇਵਲ ਗੁਰੂ ਰਾਮ ਸਿੰਘ ਤੇ ਕੂਕਿਆਂ ਦੀ ਨਖੇਧੀ ਹੀ ਨਹੀਂ ਕੀਤੀ ਸਗੋਂ ਮਹਾਰਾਜਾ ਦਲੀਪ ਸਿੰਘ ਨੂੰ ਵੀ ਕੋਸਿਆ ਸੀ। ਇਸ ਸ਼ਰੇਣੀ ਦੇ ਬੰਦੇ ਅੰਗਰੇਜ਼ੀ ਤਾਲੀਮ ਪੜ੍ਹ ਕੇ ਉਹਨਾਂ ਦੀ ਮੇਹਰਬਾਨੀ ਸਦਕਾ ਉਚਤਮ ਪਦਵੀਆਂ ਤੇ ਵੀ ਜਾ ਬਿਰਾਜੇ। ਚੂੰ ਕਿ ਕੂਕਿਆਂ ਨੂੰ ਨਫਰਤ ਕਰਨਾ ਉਹਨਾਂ ਦੇ ਹਿਤਾਂ ਵਿਚ ਸੀ ਇਸ ਲਈ ਕੂਕਾ ਇਤਿਹਾਸ ਲਿਖਣ ਲਗਿਆਂ ਇਹਨਾਂ ਸਜਨਾਂ ਦਾ ਦ੍ਰਿਸ਼ਟੀਕੋਣ ਉਲਾਰ ਹੁੰਦਾ। ਅੰਗਰੇਜ਼ ਦੇ ਵੇਲੇ ਤਾਂ ਇਹ ਕੂਕਿਆਂ ਨੂੰ ਭੰਡਦੇ ਰਹੇ ਕਿ ਇਹ ਲਹਿਰ ਧਾਰਮਕ ਨਹੀਂ, ਰਾਜਨੀਤਕ ਹੈ। ਇਸ ਲਈ ਇਸ ਨਾਲ ਸਖਤੀ ਵਰਤਣੀ ਯੋਗ ਹੈ ਪਰ ਜਦੋਂ ਦੇਸ਼ ਅਜ਼ਾਦ ਹੋਇਆ ਅਤੇ ਪੁਰਾਣੇ ਅੰਗਰੇਜ਼ ਵਿਰੋਧੀ ਤੱਤਾਂ ਅਤੇ ਲਹਿਰਾਂ ਨੂੰ ਸਨਮਾਨਿਆਂ ਜਾਣ ਲਗਾ ਤਾਂ ਇਹਨਾਂ ਨੇ ਸਾਰਾ ਤਾਣ ਇਸੇ ਗਲ ਨੂੰ ਸਾਬਤ ਕਰਨ ਲਈ ਲਾਇਆ ਕਿ 'ਕੂਕਿਆਂ ਦਾ ਕੋਈ ਰਾਜਸੀ ਪਰੋਗਰਾਮ ਨਹੀਂ ਸੀ ਉਹ ਤਾਂ ਧਾਰਮਕ ਜਗਿਆਸੀ ਅਭਿਆਸੀ ਲਹਿਰ ਸੀ। ਕੂਕਿਆਂ ਤੇ ਸਖਤੀ ਤਾਂ ਇਕ ਅੰਗਰੇਜ਼ ਅਫਸਰ ਦੇ ਐਵੇਂ ਹੀ ਡਰ ਜਾਣ ਕਰ ਕੇ ਹੋ ਗਈ। ਕੂਕੇ ਤਾਂ ਗਊਆਂ ਦੀ ਭਗਤੀ 'ਚ ਲਗੇ ਰਹੇ। ਇਹ ਬ੍ਰਾਹਮਣੀ ਪ੍ਰਭਾਵ ਥਲੇ ਸਨ" ਇਤਿਆਦਿਕ ਗਲਾਂ ਕਰਦੇ ਅਤੇ ਲਿਖਦੇ ਰਹੇ ਹਨ ਅਤੇ ਇਹਨਾਂ ਨੇ ਸਾਰੀ ਤਸਵੀਰ ਹੀ ਧੁੰਦਲੀ ਕਰਨ ਦਾ ਯਤਨ ਕੀਤਾ ਹੈ। ਰੂਹਾਨੀਅਤ, ਦੇਸ਼ ਭਗਤੀ, ਗਊ ਤੇ ਗਰੀਬ ਦੀ ਰਖਿਆ ਸਿਖ ਧਰਮ ਦਾ ਪਰਮੁਖ ਅੰਗ ਰਿਹਾ ਹੈ ਅਤੇ ਜੇ ਨਾਮਧਾਰੀ ਇਸੇ ਰਾਹ ਦੇ ਪਕੇ ਧਾਰਨੀ ਰਹੇ ਹਨ ਤਾਂ ਇਸ ਵਿਚ ਭੁਲੇਖੇ ਵਾਲੀ ਕੇਹੜੀ ਗਲ ਹੈ? ਜਿਸ ਤਰਕ ਨਾਲ ਕੂਕਿਆਂ ਨੂੰ ਗਊ ਭਗਤ ਸਾਬਤ ਕੀਤਾ ਜਾਂਦਾ ਹੈ ਉਸੇ ਤਰਕ ਨਾਲ ਗੁਰੂ ਤੇਗ ਬਹਾਦਰ ਜੀ ਨੂੰ ਤਿਲਕ ਤੇ ਜੰਞੂ ਭਗਤ ਸਾਬਤ ਕੀਤਾ ਜਾ ਸਕਦਾ ਹੈ ਪਰ ਇਤਿਹਾਸ ਇਤਿਹਾਸ ਹੀ ਹੈ। ਕਿਸੇ ਘਟਨਾ ਨੂੰ ਕੋਈ ਕਿਤਨਾ ਵੀ ਛੁਟਿਆਉਣ ਦਾ ਯਤਨ ਕਰੇ ਇਕ ਦਿਨ ਤਾਂ ਅਸਲੀਅਤ ਪਰਗਟ ਹੋ ਹੀ ਜਾਂਦੀ ਹੈ।

ਹੁਣ ਜੋ ਅੰਗਰੇਜ਼ ਹਕੂਮਤ ਵੇਲੇ ਦੇ ਖੁਫੀਆ ਕਾਗਜ਼ਾਤ ਪ੍ਰਕਾਸ਼ਤ ਹੋਏ ਹਨ ਅਤੇ ਹੋ ਰਹੇ ਹਨ ਉਹਨਾਂ ਤੋਂ ਚੰਗੀ ਤਰ੍ਹਾਂ ਪਤਾ ਲਗਦਾ ਹੈ ਕਿ ਅੰਗਰੇਜ਼ ਹਕੂਮਤ ਨੇ ਕਿਉਂ ਏਡਾ ਜਬਰ ਕੀਤਾ। ਉਹ ਨਾਮਧਾਰੀਆਂ ਦੇ ਧਾਰਮਕ ਪਰੋਗਰਾਮਾਂ, ਡਸਿਪਲਿਨ ਵਿਚ ਇਕਠੇ ਹੋਣਾ ਅਤੇ ਜਲਣਾ। ਦੇਸ਼ ਨੂੰ 22 ਸੂਬਿਆਂ ਵਿਚ ਵੰਡਣਾ, ਰੂਸ, ਨੇਪਾਲ, ਕਸ਼ਮੀਰ ਵਲ ਦੂਤ ਭੇਜਣੇ, ਅੰਗਰੇਜ਼ੀ ਹਕੂਮਤ ਵਿਰੁਧ ਲੋਕਾਂ ਨੂੰ ਲਾਮਬੰਦ ਕਰਨਾ, ਗਊ ਕਸ਼ੀ ਦੇ ਵਿਰੁਧ ਪਰਚਾਰ ਕਰਨਾ ਅਤੇ ਬੁਚੜ ਖਾਨਿਆਂ ਤੇ ਹਮਲੇ ਨੂੰ ਸਿਧਾ ਅੰਗਰੇਜ਼ੀ ਹਕੂਮਤ ਵਿਰੁਧ ਬਗਾਵਤ ਸਮਝਦਾ ਸੀ। ਇਸ ਗਲ ਦੇ ਸਬੂਤ ਮੌਜੂਦ

ਹਨ ਕਿ ਗੁਰੂ ਰਾਮ ਸਿੰਘ ਜੀ ਦੀ ਚੜ੍ਹਤ ਨੂੰ ਅੰਗਰੇਜ਼, ਮੁਗਲਾਂ ਵਿਰੁਧ ਗੁਰੂ ਗੋਬਿੰਦ ਸਿੰਘ ਦੀ ਚੜ੍ਹਤ ਵਾਂਗ ਵੇਖਦਾ ਸੀ ਅਤੇ ਗੁਰੂ ਰਾਮ ਸਿੰਘ ਦੇ ਆਲੇ ਦੁਆਲੇ ਆਦਮੀ ਅਤੇ ਧਨ ਇਕਠਾ ਹੁੰਦਾ ਵੇਖ ਕੇ ਉਹ ਗੁਰੂ ਗੋਬਿੰਦ ਸਿੰਘ ਨਾਲ ਤਸ਼ਬੀਹ ਦਿੰਦਾ ਸੀ। ਖੁਫੀਆਂ ਲਿਖਤਾਂ ਤੇ ਚਿਠੀਆਂ ਤੋਂ ਭਲੀ ਭਾਂਤ ਸਾਬਤ ਹੋ ਜਾਂਦਾ ਹੈ ਕਿ ਅੰਗਰੇਜ਼, ਗੁਰੂ ਰਾਮ ਸਿੰਘ ਜਾਂ ਉਹਨਾਂ ਦੇ ਮੁਖੀ ਸੂਬਿਆਂ ਤੇ ਖੁਲ੍ਹੀ ਅਦਾਲਤ ਵਿਚ ਮੁਕਦਮਾ ਚਲਾਉਣ ਤੋਂ ਕਿਉਂ ਘਬਰਾਉਂਦਾ ਸੀ। ਅੰਗਰੇਜ਼ਾਂ ਦਾ ਇਹ ਮੰਤਕ ਸੀ ਕਿ ਜੇ ਖੁਲ੍ਹੀ ਅਦਾਲਤ ਵਿਚ ਮੁਕਦਮਾ ਚਲਾਇਆ ਗਿਆ ਤਾਂ ਦੇਸ਼ ਵਿਚ ਇਸ ਸਾਰੇ ਘਟਨਾ ਚੱਕਰ ਦਾ ਮੁੜ ਤੋਂ ਜ਼ਿਕਰ ਹੋਣ ਲਗ ਪਵੇਗਾ ਅਤੇ ਲੋਕਾਂ ਵਿਚ ਰੋਹ ਜਾਗ ਪਵੇਗਾ। ਮੁਕਦਮਾ ਜਿਤਣਾ ਤਾਂ ਇਕ ਪਾਸੇ ਰਿਹਾ ਸਗੋਂ ਬਗਾਵਤ ਦਾ ਹੋਰ ਖਤਰਾ ਪੈਦਾ ਹੋ ਜਾਏਗਾ।

ਅਜਿਹੀਆਂ ਅਕੱਟ ਸ਼ਹਾਦਤਾਂ ਦੇ ਹੁੰਦਿਆਂ ਕੁਝ ਇਤਿਹਾਸਕਾਰਾਂ ਅਤੇ ਲੇਖਕਾਂ ਵਲੋਂ ਫੈਲਾਇਆ ਧੁੰਦੂਕਾਰਾ ਜ਼ਿਆਦਾ ਦੇਰ ਨਹੀਂ ਚਲ ਸਕਦਾ ਅਤੇ ਹੁਣ ਜ਼ਰੂਰ ਹੀ ਅਸਲੀਅਤ ਦੁਨੀਆਂ ਸਾਹਮਣੇ ਆ ਕੇ ਰਹੇਗੀ।

ਦੇਸ਼ ਦੇ ਸ਼ਹੀਦਾਂ, ਨਾਇਕਾਂ ਅਤੇ ਦੇਸ਼ ਭਗਤਾਂ ਨੂੰ ਬਾਰ ਬਾਰ ਇਸੇ ਲਈ ਯਾਦ ਕੀਤਾ ਜਾਂਦਾ ਹੈ ਤਾਂ ਕਿ ਉਹਨਾਂ ਦੀ ਘਾਲਨਾ ਕੌਮ ਦਾ ਰਾਹ ਰੁਸ਼ਨਾਂਦੀ ਰਹੇ। ਜਿਨਾਂ ਅਸੀਂ ਉਹਨਾਂ ਨੂੰ ਯਾਦ ਕਰਾਂਗੇ ਅਤੇ ਜਿਨੇ ਵੀ ਤਰੀਕਿਆਂ ਨਾਲ ਯਾਦ ਕਰਾਂਗੇ, ਉਹਨਾਂ ਦੀਆਂ ਮਹਾਨ ਕੁਰਬਾਨੀਆਂ ਸਾਡੀਆਂ ਆਤਮਾਵਾਂ ਨੂੰ ਪਰੇਰਤ ਕਰਦੀਆਂ ਰਹਿਣਗੀਆਂ। ਇਸ ਲਈ ਇਹਨਾਂ ਮਰਜੀਵੜਿਆਂ ਦੀਆਂ ਯਾਦਾਂ, ਸਿਮਰਤੀਆਂ ਕਾਇਮ ਰਖਣੀਆਂ ਸਮੁਚੇ ਦੇਸ਼ ਵਾਸੀਆਂ ਦਾ ਫਰਜ਼ ਹੈ।

ਸਾਨੂੰ ਇਸ ਗਲ ਦੀ ਬੜੀ ਖੁਸ਼ੀ ਹੈ ਕਿ ਪੰਜਾਬ ਦੇ ਵਰਤਮਾਨ ਮੁਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਨੇ ਦੇਸ਼ ਭਗਤਾਂ ਦੀਆਂ ਯਾਦਾਂ ਕਾਇਮ ਰਖਣ ਅਤੇ ਸਨਮਾਨਿਤ ਕਰਨ ਵਿਚ ਬਹੁਤ ਸਲਾਹੁਣ ਯੋਗ ਕੰਮ ਕੀਤਾ ਹੈ। ਗੁਰੂ ਗੋਬਿੰਦ ਸਿੰਘ ਮਾਰਗ ਬਨਾਉਣਾ, ਸ਼ਹੀਦ ਊਧਮ ਸਿੰਘ ਦੀਆਂ ਅਸਥੀਆਂ ਵਲੈਤੋਂ ਮੰਗਵਾਉਣੀਆਂ, ਸਾਹਿਬਜ਼ਾਦਾ ਅਜੀਤ ਸਿੰਘ ਦੇ ਨਾਮ ਤੇ ਨਗਰ ਦਾ ਨਾਮ ਰਖਣਾ, ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੀ ਤੀਸਰੀ ਸ਼ਤਾਬਦੀ ਸਰਕਾਰੀ ਪੱਧਰ ਤੇ ਪੂਰੇ ਸ਼ਾਨ ਤੇ ਸਤਿਕਾਰ ਨਾਲ ਮਨਾਉਣੀ, ਸ: ਭਗਤ ਸਿੰਘ ਦੀ ਮਾਤਾ ਨੂੰ ਪੰਜਾਬ ਮਾਤਾ ਦਾ ਖਤਾਬ, ਕਾਰ ਅਤੇ ਮਹਾਵਾਰੀ ਭੇਟਾ ਦੇਣਾ, ਲਾਲਾ ਲਾਜਪਤ ਰਾਏ ਜੀ ਦੇ ਵਾਰਸਾਂ ਨੂੰ ਸਨਮਾਨਤ ਕਰਨਾ ਅਤੇ ਦੇਸ਼ ਦੇ ਅਨੇਕਾਂ ਹੋਰ ਸੁਤੰਤਰਤਾ ਸੰਗਰਾਮੀਆਂ ਦੀਆਂ ਸਿਮ੍ਰਤੀਆਂ ਕਾਇਮ ਕਰਨੀਆਂ, ਇਸ ਤੋਂ ਇਲਾਵਾ ਜ਼ਿੰਦਗੀ ਦੇ ਹੋਰ ਖੇਤਰਾਂ ਵਿਚ ਵੀ ਪੰਜਾਬ ਅਤੇ ਦੇਸ਼ ਦਾ ਨਾਮ ਉਚਾ ਕਰਨ ਲਈ ਅਨੇਕਾਂ ਹੀ ਯਤਨ ਕਰਨੇ ਅਤੇ ਹੁਣੇ ਹੁਣੇ ਕਾਂਗਰਸ ਸਮਾਗਮ ਦੇ ਸਥਾਨ ਨੂੰ ਕਾਮਾਗਾਟਾ ਮਾਰੂ ਨਗਰ ਨਾਮ ਦੇ ਕੇ ਬਜ ਬਜ ਘਾਟ ਦੇ ਸ਼ਹੀਦਾ ਨੂੰ ਸਾਹਮਣੇ ਲਿਆਉਣਾ। ਇਹ ਗਲਾਂ ਦਸਦੀਆਂ ਹਨ ਕਿ ਗਿਆਨੀ ਜੀ ਦੇ ਦਿਲ ਅੰਦਰ ਦੇਸ਼ ਭਗਤਾਂ ਨੂੰ ਸਨਮਾਨਣ ਦਾ ਕਿੰਨਾ ਚਾਓ ਹੈ।

ਆਸ ਕਰਨੀ ਚਾਹੀਦੀ ਹੈ ਕਿ ਨਾਮਧਾਰੀ ਇਤਿਹਾਸ ਨਾਲ ਸਬੰਧਤ ਦੇਸ਼ ਭਗਤਾਂ ਲਈ ਵੀ ਗਿਆਨੀ ਜੀ ਛੇਤੀ ਹੀ ਕੋਈ ਉਪਰਾਲਾ ਕਰਨਗੇ। ਸ੍ਰੀ ਅੰਮ੍ਰਿਤਸਰ, ਮਲੇਰ ਕੋਟਲਾ ਆਦਿਕ ਥਾਵਾਂ ਤੇ ਸੁਯੋਗ ਤੇ ਸੁੰਦਰ ਯਾਦਗਰਾਂ ਕਾਇਮ ਕਰਨ ਵਿਚ ਨਾਮਧਾਰੀ ਦਰਬਾਰ ਨੂੰ ਮਦਦ ਦੇਣ ਤੋਂ ਇਲਾਵਾ, ਸ਼ਹਿਰਾਂ, ਕਾਲੋਨੀਆਂ, ਸੜਕਾਂ, ਹਸਪਤਾਲਾਂ, ਲਾਇਬ੍ਰੇਰੀਆਂ ਕਾਲਜਾਂ, ਸਕੂਲਾਂ ਅਤੇ ਚੌਕਾਂ ਦੇ ਨਾਮ ਇਸ ਮਹਾਨ ਅੰਦੋਲਨ ਨਾਲ ਸਬੰਧਤ ਵਿਅਕਤੀਆਂ ਦੇ ਨਾਮ ਤੇ ਰਖੇ ਜਾਣਗੇ ਜਿਸ ਨਾਲ ਇਸ ਮਹਾਨ ਕੁਰਬਾਨੀਆਂ ਭਰੇ ਇਤਿਹਾਸ ਤੋਂ ਵੀ ਸਾਰੇ ਦੇਸ਼ ਵਾਸੀ ਪਰੇਰਨਾ ਲੈ ਸਕਣਗੇ।

●

# ਦ੍ਰਿਸ਼ਟੀਕੋਣ ਬਦਲਣ ਦੀ ਲੋੜ

—ਪ੍ਰੀਤਮ ਸਿੰਘ ਕਵੀ

ਹਿੰਦੁਸਤਾਨ ਪਾਸਾ ਪਰਤ ਰਿਹਾ ਹੈ। ਮਨੂ ਦੀ ਸਮਾਜ ਵੰਡ ਸਵਰਨ ਜਾਤੀਆਂ ਅਤੇ ਅਛੂਤ ਜਾਤੀਆਂ ਵਿਚਾਲੇ ਅਸਹਿਣ ਯੋਗ ਸਥਿਤੀ ਤੇ ਪਹੁੰਚ ਚੁਕੀ ਹੈ ਤੇ ਹੁਣ ਭਾਰਤ ਨਵੇਂ ਯੁਗ ਦੇ ਦੁਆਰੇ ਤੇ ਆ ਖਲੋਤਾ ਹੈ ਜਿਥੇ ਦੇਸ਼ ਦੇ ਭਿੰਨ-ਭਿੰਨ ਵਰਗਾਂ ਦੀ ਬਹੁੜੀ ਸੁਣੀ ਜਾਣੀ ਚਾਹੀਦੀ ਹੈ ਤੇ ਇਸਨੂੰ ਬਿਨਾਂ ਖ਼ੂਰੇਜ਼ੀ ਤੋਂ ਮਾਨਵਤਾ ਦੇ ਉੱਚੇ ਆਦਰਸ਼ਾਂ ਵਲ ਵਧਣਾ ਚਾਹੀਦਾ ਹੈ। ਇਸ ਲਈ ਅੱਜ ਦੇ ਹਾਲਾਤ ਬੜੇ ਮੁਆਫ਼ਕ ਹਨ। ਸਮੁੱਚੇ ਸੰਸਾਰ ਵਿਚ ਉਹਨਾਂ ਸਾਮਰਾਜੀ ਸ਼ਕਤੀਆਂ ਦਾ ਨਿਕਾਲਾ ਹੋ ਰਿਹਾ ਹੈ ਜੋ ਆਪਣੀ ਗਿਣਤੀ, ਆਰਥਕਤਾ ਤੇ ਸਾਇੰਸ ਦੇ ਬਲਬੋਤੇ ਵੱਧ ਤੋਂ ਵੱਧ ਦੇਸ਼ਾਂ ਨੂੰ ਆਪਣੇ ਚੁੰਗਲ ਵਿਚ ਫਸਾਈ ਜਾਣਾ ਚਾਹੁੰਦੀਆਂ ਹਨ ਅਤੇ ਉਹਨਾਂ ਦੇਸ਼ਾਂ ਦੀ ਸੂਝ ਭਰੀ ਏਕਤਾ ਦੁਨੀਆ ਭਰ ਦੇ ਪੈਮਾਨੇ ਤੇ ਉੱਸਰ ਰਹੀ ਹੈ ਜਿਨਾਂ ਹੁਣ ਤਕ ਗੁਲਾਮੀ ਜਾਂ ਨੀਮ-ਗੁਲਾਮੀ ਵਿਚ ਦੁਖੜੇ ਤੇ ਜ਼ੁਲਮ ਝੱਲੇ ਹਨ। ਭਾਰਤ ਵੀ ਉਹਨਾਂ ਅਭਾਗੇ ਦੇਸ਼ਾਂ ਵਿਚੋਂ ਇਕ ਹੈ ਜਿਹੜਾ ਸਭਿਅਤਾ ਤੇ ਉੱਤਮ ਵਿਚਾਰਾਂ ਵਿਚ ਕਦੇ ਸਭ ਤੋਂ ਅਗੇਰੇ ਸੀ, ਪਰ ਅੰਗਰੇਜ਼ਾਂ ਦੀ ਗੁਲਾਮੀ ਸਦਕਾ ਬਹੁਤ ਪੱਛੜ ਗਿਆ। ਬਹੁਤ ਹੀ ਪੱਛੜ ਗਿਆ।

ਪਰ ਦੇਸ਼ ਦੀ ਜਾਗਰਤ ਜਨਤਾ ਨੇ ਇਕ ਦਿਨ ਅਣ-ਡੁਬ ਸੂਰਜ ਦੀ ਵਰਾਸਤ ਵਾਲੇ ਬਰਤਾਨਵੀ ਸਾਮ-ਰਾਜੀਆਂ ਨੂੰ ਆਪਣੇ ਘਰ ਨੂੰ ਤੁਰ ਜਾਣ ਤੇ ਮਜਬੂਰ ਕੀਤਾ ਤੇ ਭਾਵੇਂ ਤਿਹਾਈ ਹਿੱਸਾ ਵੱਖਰਾ ਕਰਾਕੇ ਹੀ ਭਾਰਤ ਨੇ ਮੁੜ ਸੁਤੰਤਰਤਾ ਦੇ ਲਾਭ ਦੇ ਦਰਸ਼ਨ ਕੀਤੇ।

ਦੇਸ਼ ਨੇ ਖੇਤੀ ਬਾੜੀ ਵਿਚ ਨਿਰਭਰ ਹੋਣ ਲਈ ਹੰਭਲਾ ਮਾਰਿਆ। ਵੱਡੀਆਂ ਸਨਅਤਾਂ ਉਸਾਰੀਆਂ। ਬਿਜਲੀ ਪਾਣੀ ਪੈਦਾ ਕੀਤੇ ਤੇ ਇਨਾਂ ਦੀ ਚੰਗੀ ਵਰਤੋਂ ਲਈ ਵੱਧ ਤੋਂ ਵੱਧ ਹੰਭਲੇ ਮਾਰੇ। ਸਮੁੱਚੇ ਖੇਤਰਾਂ ਵਿਚ ਪਿਛਲੇ ਉਨੱਤੀਆਂ ਸਾਲਾਂ ਵਿਚ ਸਿਫ਼ਤ ਯੋਗ ਵਾਧੇ ਹੋਏ।

ਪਰ ਸਾਡੇ ਦੇਸ਼ ਦੀ ਇਕ ਮੁਸ਼ਕਲ ਹੈ। ਇਹਦੀ ਕਰੀਬ ਅੱਧੀ ਵੱਸੋਂ ਗਰੀਬੀ ਦੀ ਰੇਖਾ ਦੇ ਨੇੜੇ ਤੇ ਓਦੂੰ ਵੀ ਹੇਠ ਰਹਿੰਦੀ ਹੈ। ਕਿਸਾਨੀ ਜ਼ਮੀਨ-ਵੰਡ ਕਾਰਨ ਨਿੱਤ ਮਜ਼ਦੂਰਾਂ ਦੀ ਜਾਂ ਬੇਕਾਰਾਂ ਦੀ ਗਿਣਤੀ ਵਿਚ ਰਲੀ ਜਾਂਦੀ ਹੈ। ਬਹੁਤ ਥੋੜਾ ਹਿੱਸਾ—ਤੇ ਉਂਗਲਾਂ ਤੇ ਗਿਣਨ ਜੋਗ ਲੋਕੀਂ ਤਾਂ ਧਨ-ਪਦਾਰਥ ਦੀ ਬਹੁਤਾਤ ਨਾਲ ਅੱਫਰੇ ਪਏ ਹਨ। ਬਹੁਤਾ ਹਿੱਸਾ, ਜਿਉਂਦੇ ਰਹਿਣ ਲਈ ਹਰ ਮੰਦੀ ਚੰਗੀ ਗੱਲ ਕਰਕੇ ਆਪਣੀ ਹੋਂਦ ਬਣਾਈ ਰਖਣਾ ਚਾਹੁੰਦਾ ਹੈ।

... ... ...

ਨਾਲ ਹੀ ਦੇਸ਼ ਦਾ ਪੂਰਾ ਅੱਧ ਔਰਤਾਂ, ਪਛੜੀਆਂ ਵੀ ਸ਼ਿਖ਼ਰਦੀਆਂ, ਅਨਪੜ੍ਹ ਤੇ ਦੋਹਰੀ ਤੇਹਰੀ ਕਿਸਮ ਦੀ ਗੁਲਾਮੀ ਦਾ ਸ਼ਿਕਾਰ ਹਨ, ਉਤੋਂ ਲੋਹੜਾ ਇਹ ਕਿ ਸਿਰਫ ਔਰਤ ਹੋਣ ਦੇ ਨਾਤੇ ਹੀ ਉਹਨਾਂ ਲਈ ਉਜਰਤ ਅੱਧੀ, ਜਦੋਂ ਕਿ ਉਹ ਮਰਦ ਦੇ ਬਰਾਬਰ ਕੰਮ ਕਰਦੀਆਂ।

ਥੋੜ੍ਹਾ ਦਿਮਾਗ ਤੇ ਜ਼ੋਰ ਦੇ ਕੇ ਸੋਚਣਾ ਬਣਦਾ ਹੈ। ਦੇਸ਼ ਨੂੰ ਇਸ ਜਿੱਲਣ ਚੋਂ ਕਢਣ ਲਈ, ਉਦਾਰ ਮਨ, ਦ੍ਰਿੜ੍ਹ ਵਿਸ਼ਵਾਸ ਚੁਸਤ ਦਿਮਾਗ ਅਤੇ ਨਰੋਏ ਹੱਥਾਂ ਦੀ ਲੋੜ ਹੈ ਅਤੇ ਉਸਾਰੂ ਵਿਗਿਆਨ ਦੀ ਸ਼ਰਣ ਲਏ ਬਿਨਾਂ ਇਸ ਦੇਸ਼ ਦਾ ਕਲਿਆਣ ਨਹੀਂ ਹੋ ਸਕਦਾ।

ਸਾਡੇ ਦੇਸ਼ ਦਾ ਬੁੱਧੀਮਾਨ ਤਬਕਾ ਏਨਾ ਬੌਂਦਲਿਆ ਹੋਇਆ ਹੈ ਕਿ ਬਹੁਤ ਵਿਰਲੇ ਲੋਕ ਆਸ਼ਾਵਾਦੀ ਨਜ਼ਰ ਪੈਂਦੇ ਹਨ, ਨਹੀਂ ਤਾਂ ਊਟਪਟਾਂਗ ਜਿਹੀਆਂ ਉਦਾਹਰਣਾਂ, ਕੂੜ-ਕਹਾਣੀਆਂ ਤੇ ਲੱਚਰ ਸ਼ਬਦਾਵਲੀ ਦੇ ਸਹਾਰੇ ਹੀ ਦੇਸ਼ ਦੀ ਸਵਾਰੀ ਜਾ ਸਕਣ ਵਾਲੀ ਹੋਣੀ ਨੂੰ ਇਕ ਅਬਦਲ ਹਕੀਕਤ ਪਰਚਾਰੀ ਜਾਂਦੇ ਹਨ।

ਨੁਕਤਾ ਨਜ਼ਰ ਉਸਾਰੂ ਬਣਾਉਣਾ ਅੱਜ ਦੇਸ਼ ਦੀ ਸਮਰਿਧੀ ਅਤੇ ਆਜ਼ਾਦੀ ਬਰਕਰਾਰ ਰਖਣ ਲਈ ਬੜਾ

ਜ਼ਰੂਰੀ ਹੈ। ਜ਼ਰਾ ਸੋਚੋ : ਕੀ ਅਸਾਂ ਅੰਗਰੇਜ਼ ਦੇ ਸੂਰਜੋਂ ਅਣਡੁਬ ਸਾਮਰਾਜ ਨੂੰ ਭਾਰਤ ਵਿਚੋਂ ਖਦੇੜਿਆ ਨਹੀਂ ? ਜੋ ਪ੍ਰਾਪਤ ਕੀਤਾ ਉਹ ਫਿਰਕੂ ਦੰਗੇ ਸਨ, ਉਜੜੇ ਹੋਏ ਪਿੰਡ, ਸਾੜੇ ਫੂਕੇ ਸ਼ਹਿਰ ਤੇ ਸ਼ਰਣਾਰਥੀ ਬਣੀ ਲੁਕਾਈ—ਪਰ ਅੱਜ ਕਿਥੇ ਨੇ ਉਜਾੜਾਂ, ਪਿੰਡ ਨਵੇਂ ਸਿਰਿਉਂ ਠਾਠਦਾਰ ਬਣ ਗਏ ਹਨ, ਸ਼ਹਿਰਾਂ ਦੀ ਆਬਾਦੀ ਦੀ ਨਵੀਂ ਉਸਾਰੀ ਤੇ ਖੂਬਸੂਰਤੀ ਵੀ। ਦੇਸ਼ ਵਿਚ ਭਾਵੇਂ ਬਹੁਤ ਕੁਝ ਦੀ ਲੋੜ ਹੈ—ਪਰ ਸੜਕਾਂ, ਰੇਲਾਂ, ਨਹਿਰਾਂ, ਬਿਜਲੀ, ਸਨਅਤ, ਸਟੋਰ ਤੇ ਖੇਤੀ ਬਾੜੀ ਦੀ ਬਹੁਲਤਾ ਨੂੰ ਅਸੀਂ ਭੁਲ ਕਿਉਂ ਜਾਈਏ—ਤੇ ਦੇਸ਼ ਨੇ ਉਸਾਰੀ ਕੀਤੀ ਹੈ ਤਿੰਨ ਚਾਰ ਗਲ ਪਈਆਂ ਜੰਗਾਂ ਨਜਿੱਠ ਕੇ, 3—4 ਵਾਰ ਭਿਆਨਕ ਕਹਿਤ ਦਾ ਟਾਕਰਾ ਕਰਕੇ, 3—4 ਵਾਰ ਮਾਰੂ ਸੋਕੇ ਅਤੇ ਸਭ ਕੁਝ ਰੋੜ੍ਹ ਖੜਨ ਵਾਲੇ ਹੜਾਂ ਦੀ ਸਮੱਸਿਆ ਨੂੰ ਹਲ ਕਰਕੇ।

ਰਤਾ ਕੁ ਵੀ ਸੋਝੀ ਦੀ ਅੱਖ ਖੋਲ੍ਹੀ ਰਖਣ ਵਾਲਾ ਵੇਖ ਸਕਦਾ ਹੈ ਕਿ ਦੇਸ਼ ਦੇ ਜੀਵਨ ਪੱਧਰ ਵਿਚ ਵੀ ਉਪਰ ਵਲ ਨੂੰ ਤਰੱਕੀ ਹੋਈ ਹੈ, ਲੋਕਾਂ ਦਾ ਖਾਣ-ਪੀਣ, ਰਹਿਣ-ਸਹਿਣ ਅੱਜ ਤੋਂ 30 ਸਾਲ ਵਾਲਾ ਨਹੀਂ ਰਿਹਾ। ਇਹ ਸਭ ਕੁਝ ਦੇਸ਼ ਵਿਚ ਹੋਈ ਖੇਤੀ ਬਾੜੀ ਤੇ ਸਨਅਤੀ ਤਰੱਕੀ ਦੇ ਸਦਕਾ ਹੀ ਹੈ।

ਹਾਂ ਬਹੁਤ ਬੁਰੀਆਂ ਚੀਜ਼ਾਂ ਦੀ ਪੈਦਾਇਸ਼ ਵੀ ਕਾਫੀ ਵਧੀ ਹੈ। ਹਿੰਦਵੰਡ ਅਤੇ ਆਜ਼ਾਦੀ ਤੋਂ ਬਾਦ ਜੋ ਕੁਝ ਅਸਾਂ ਨਿਜੀ ਤੌਰ ਤੇ ਗੰਦ ਘੋਲਣਾ ਸਿਖਿਆ ਉਹਨੂੰ ਜੇ ਛੱਡ ਦੇਈਏ ਤਾਂ ਦੇਸ਼ ਦੇ ਹਿਤਾਂ ਦੇ ਖਿਲਾਫ ਕੁਝ ਗੱਲਾਂ ਆਮ ਪ੍ਰਚਲਤ ਹੋ ਗਈਆਂ। ਅੰਗਰੇਜ਼ ਜਦੋਂ ਸਾਡੇ ਤੇ ਰਾਜ ਕਰਦਾ ਸੀ ਉਸ ਨੂੰ ਇਹਨਾਂ ਨਾਲ ਵਾਸਤਾ ਨਹੀਂ ਪਿਆ। ਸਮਗਲਿੰਗ ਦੀ ਬਿਮਾਰੀ ਦਾ ਆਜ਼ਾਦੀਉਂ ਪਹਿਲਾਂ ਕਿਸੇ ਨੂੰ ਨਾਂ ਨਹੀਂ ਆਉਂਦਾ। ਇਹ ਰੋਗ ਏਨਾ ਵਡੇ ਪੈਮਾਨੇ ਤੇ ਹੋਇਆ ਪਿਛਲੇ ਸਮੇਂ ਕਿ ਪਾਕਿਸਤਾਨ ਦਾ ਸਾਰਾ ਬਾਰਡਰ ਬਦਮਾਸ਼ ਲੋਕਾਂ ਦਾ ਅੱਡਾ ਬਣ ਗਿਆ। ਸਮੁੰਦਰ ਪਾਰ ਤੋਂ ਜੋ ਜਹਾਨ ਦੀ ਚੀਜ਼ ਹੈ ਉਹ ਸਾਡੇ ਦੇਸ਼ ਵਿਚ ਕੌਡੀਆਂ ਦੇ ਭਾਅ ਆਉਂਦੀ ਰਹੀ ਤੇ ਸੋਨੇ ਦੇ ਭਾਅ ਵਿਕਦੀ ਰਹੀ। ਦੇਸ਼ ਦਾ ਖਜ਼ਾਨਾ ਆਪਣੀ ਇਸ ਕਮਾਈ ਦੇ ਭਾਗ ਤੋਂ ਵਿਰਵਾ ਰਿਹਾ।

ਕਾਲੇ ਧਨ ਦਾ ਕਾਰੋਬਾਰ ਵੀ ਸੁਤੰਤਰ ਭਾਰਤ ਵਿਚ ਖ਼ੂਬ ਪਲਰਿਆ। ਕਾਰੋਬਾਰੀ ਲੋਕ 'ਕਾਰੋਬਾਰ' ਦੇ ਨਾਂ ਉਤੇ ਪੈਸਾ ਜਿਵੇਂ ਵੀ ਕਮਾਇਆ ਗਿਆ ਉਸਨੂੰ ਖੁਦਾ ਵਲੋਂ ਮਿਲਿਆ ਹੱਕ ਸਮਝ ਕੇ ਦੋਹੀਂ ਦੋਹੀਂ ਹਥੀਂ ਲੁੱਟਣ ਤੇ ਲੱਗੇ ਰਹੇ। ਵਿਦੇਸ਼ੀ ਸਿੱਕੇ ਦੀ ਮਾਰ ਦੇਸ਼ ਦੇ ਗਲ ਪਾ ਕੇ ਆਪਣੀਆਂ ਤਿਜੋਰੀਆਂ ਭਰਦੇ ਰਹੇ—ਸੱਟੇ, ਦੜੇ ਤੇ ਬੈਂਕਾਂ ਤੋਂ ਪ੍ਰਾਪਤ ਰਿਆਇਤਾਂ ਨਾਲ ਇਕ ਪਾਸੇ 'ਥੁੜਾਂ' ਪੈਦਾ ਕਰਕੇ ਤੇ ਦੂਜੇ ਪਾਸੇ ਥੋੜੀ ਚੀਜ਼ ਦੇ ਦੁਗਣੇ ਤਿਗਣੇ ਦਾਮ ਵਟਦੇ ਰਹੇ ਤੇ ਇਸ ਤਰ੍ਹਾਂ ਦੀ ਕੀਤੀ ਕਮਾਈ ਨੂੰ ਵੀ ਦੇਸ਼ ਦੇ ਖਜ਼ਾਨੇ ਖਾਲੀ ਰਖਣ ਲਈ ਵਰਤਦੇ ਰਹੇ।

ਕਾਰਖਾਨੇਦਾਰ ਵਧੇਰੇ ਮਾਲ ਪੈਦਾ ਕਰਕੇ ਥੋੜੇ ਉਤੇ ਟੈਕਸ ਲੁਆਕੇ ਸਰਕਾਰੀ ਖਜ਼ਾਨੇ ਦੀ ਚੋਰੀ ਕਰਦੇ ਰਹੇ ਅਤੇ ਸਰਕਾਰ ਵੀ ਮਜਬੂਰ ਹੋਈ ਪਾਰਲੀਮੈਂਟ ਤੋਂ ਪਰਵਾਨ ਕਰਵਾ ਕੇ ਦੁੱਧ ਵਿਚ ਪੈਂਦੇ ਪਾਣੀ ਵਾਂਗ ਖਾਲੀ ਨੋਟ ਛਾਪ ਛਾਪ ਕੇ ਸਿੱਕੇ ਦਾ ਮੁਲ ਘਟਾਂਦੀ ਰਹੀ ਅਤੇ ਅਪਣੇ ਕੰਮ ਕਰਵਾਂਦੀ ਰਹੀ।

ਆਪ ਹੀ ਦੱਸੋ, ਜੇ ਦੇਸ ਦੇ ਖਜ਼ਾਨੇ ਵਿਚ ਕੁਝ ਨ ਰਹੇ ਤਾਂ ਸਰਕਾਰ ਅਪਣੇ ਕਰਮਚਾਰੀਆਂ ਨੂੰ, ਫੌਜਾਂ ਨੂੰ ਤੇ ਆਪਣੇ ਤੇ ਨਿਰਭਰ ਹੋਰ ਅਦਾਰਿਆਂ ਨੂੰ ਲੋੜੀਂਦੇ ਖਰਚੇ ਕਿਵੇਂ ਦੇਵੇ ? ਕੀਮਤਾਂ ਉਪਰ, ਪੈਸਾ ਹੇਠਾਂ, ਲੋਕ ਦੁਖੀ। ਪੈਸਾ ਕਮਾਣ ਤੇ ਚੁਰਾਣ ਵਾਲੇ ਵੱਧ ਤੋਂ ਵੱਧ ਸ਼ੋਰ ਮਚਾਕੇ ਤੇ ਡਰਾ ਧਮਕਾ ਕੇ ਸਰਕਾਰੋਂ ਹੋਰ ਰਿਆਇਤਾਂ ਪ੍ਰਾਪਤ ਕਰਦੇ ਰਹੇ ਤੇ ਅੰਤ ਤੁਸਾਂ ਵੇਖਿਆ ਕਿ ਸਾਡੇ ਦੇਸ਼ ਵਿਚ ਇਕ ਹੋਰ ਵਿਨਾਸ਼ ਲੀਲਾ ਚਲ ਪਈ। ਅਸੈਂਬਲੀਆਂ ਠੱਪ ਦੇਣੀਆਂ ਹਨ, ਕੇਂਦਰੀ ਸਰਕਾਰ ਗੱਦੀਉਂ ਲਾਹ ਦੇਣੀ ਹੈ। ਫੌਜੋ ! ਬਾਗੀ ਹੋ ਜਾਓ, ਪੁਲਸੀਓ ! ਸਰਕਾਰ ਦਾ ਕਿਹਾ ਨਾ ਮੰਨੋ।

ਹੁਣ ਤਾਂ ਕੋਈ ਵੀ ਸ਼ੱਕ ਨਹੀਂ ਰਿਹਾ ਕਿ ਅਜਿਹੇ ਅਨਸਰ ਦੀ ਤਾਰ ਦੂਰ ਦੇਸ਼ਾਂ ਤੋਂ ਹਿਲਦੀ ਸੀ। ਸਾਡੇ ਦੁਸ਼ਮਨ ਸਾਮਰਾਜੀਆਂ ਨੂੰ ਇਹ ਪਤਾ ਸੀ ਕਿ ਤਿਆਗ ਦਾ ਉਪਦੇਸ਼ ਦੇਣ ਵਾਲੇ ਹਿੰਦੁਸਤਾਨ ਦੇ ਉਚੇ ਤਬਕੇ ਦੇ ਲੋਕ ਏਨੇ ਸੁਆਰਥੀ ਹੋ ਚੁੱਕੇ ਹਨ ਕਿ ਰੁਪੈ ਅਤੇ ਪਦਵੀ ਦਾ

ਬਾਕੀ ਸਫਾ 23 ਤੇ

ਕਹਾਣੀ—

# ਮੈਂ ਵਿਕਾਊ ਨਹੀਂ

ਪ੍ਰੋ: ਹਮਦਰਦਵੀਰ ਨੌਸ਼ਹਿਰਵੀ

ਤੋਰ ਵਿਚੋਂ ਕਾਹਲੀ ਮੁੱਕ ਗਈ। ਕੰਮ ਵਿਚੋਂ ਫੁਰਤੀ ਉੱਡ ਗਈ। ਸਰੀਰ ਦੇ ਮਚਲਦੇ ਵੱਟ ਮੱਧਮ ਪੈ ਗਏ। ਨੈਣਾਂ ਦੀ ਮਟਕ ਨੀਵੀਂ ਹੋ ਗਈ। ਸਤਰੰਗੀ ਕਲਪਣਾਂ ਪਤਝੜੀ ਹੋ ਗਈ। ਚਿਹਰੇ ਦੀ ਟਹਿਕ ਬੰਜਰ ਹੋ ਗਈ। ਅੰਦਰ ਦੀ ਭਰਭੂਰਤਾ ਸੁੰਨਸਾਨੀ ਕਲੀ ਹੋ ਗਈ।

ਇਹ ਕੀ ਹੋਇਆ ?

ਇਹ ਕਿਵੇਂ ਹੋਇਆ ?

ਇਹ ਕਿਉਂ ਹੋਇਆ ?

ਮੈਂ ਸੋਚਦਾ। ਪਰ ਕੋਈ ਉੱਤਰ ਨਾ ਮਿਲਦਾ।

ਹਸਦੇ ਨੈਣਾਂ ਵਿਚੋਂ ਖਾਲੀ ਜਲ-ਧਾਰਾ ਕਿਓਂ ?

ਫਰਕਦੇ ਹੋਠਾਂ ਉਤੇ ਮੌਨ-ਤਾਲਾ ਕਿਓਂ ?

ਮੇਰੀ ਸੋਚ ਕਿਸੇ ਕਿਨਾਰੇ ਨਾਂ ਜਾਂਦੀ।

ਪਹਿਲਾਂ ਉਹ ਬਾਹਰਲਾ ਕਿਵਾੜ ਇਸ ਤਰ੍ਹਾਂ ਲੰਘ ਆਉਂਦੀ ਹੁੰਦੀ ਸੀ-ਜਿਵੇਂ ਪੌਣ ਦਾ ਕੋਈ ਤੇਜ਼ ਅਵਾਰਾ ਬੁੱਲਾ ਆਪ ਮੁਹਾਰੇ ਅੰਦਰ ਆ ਵੜਦਾ ਹੈ।

ਪਹਿਲਾਂ ਉਹ ਕਾਹਲੀ ਕਾਹਲੀ ਅੰਦਰ ਆਉਂਦੀ ਕਾਹਲੀ ਕਾਹਲੀ ਬਹੁਕਰ ਲੱਭ ਲੈਂਦੀ। ਕਾਹਲੀ ਕਾਹਲੀ ਬਾਲਟਾ ਚੁੱਕ ਲੈਂਦੀ। ਕਾਹਲੀ ਕਾਹਲੀ ਡੰਗਰਾਂ ਹੇਠੋਂ ਗੋਹਾ ਬਾਲਟੇ ਵਿਚ ਪਾ ਕੇ ਬਾਹਰ ਲੈ ਜਾਂਦੀ। ਕਾਹਲੀ ਕਾਹਲੀ ਫੇਰ ਅੰਦਰ ਮੁੜ ਆਉਂਦੀ। ਕਾਹਲੀ ਕਾਹਲੀ ਸਾਰੇ ਵਿਹੜੇ ਵਿਚ ਬਹਾਰੀ ਫੇਰ ਦਿੰਦੀ। ਕਾਹਲੀ ਕਾਹਲੀ ਸਾਰੇ ਵਿਹੜੇ ਅੰਦਰ ਘੁੰਮ ਜਾਂਦੀ।

ਹੁਣ ਕਈ ਦਿਨਾਂ ਤੋਂ ਉਹ ਆਈ ਹੀ ਨਹੀਂ ਸੀ। ਪਹਿਲਾਂ ਆਮ ਕਰਕੇ ਉਹ ਆਪ ਹੀ ਆਉਂਦੀ ਹੁੰਦੀ ਸੀ। ਪਰ ਹੁਣ ਉਸਦੀ ਮਾਂ ਹੀ ਕੰਮ ਤੇ ਆਉਂਦੀ।

ਪਹਿਲਾਂ ਕਦੀ ਕਦੀ ਵਿਚੋਂ ਵਾਰੋਂ ਜਦੋਂ ਉਸਦੀ ਮਾਂ ਆਉਂਦੀ ਤਾਂ ਇਕੋ ਘਰ ਹੀ ਅੱਧਾ ਦਿਨ ਬਿਤਾ ਜਾਂਦੀ। ਫਿਰ ਵਿਹੜੇ ਵਿਚ ਕਈ ਥਾਈਂ ਕੂੜਾ ਖਿਲਰਿਆ ਹੀ ਰਹਿ ਜਾਂਦਾ।

ਉਸ ਦੀ ਧੀ ਆਉਂਦੀ ਤਾਂ ਦਸਾਂ ਮਿੰਟਾਂ ਵਿਚ ਸਾਰਾ ਵਿਹੜਾ ਸ਼ੀਸ਼ੇ ਵਾਂਗ ਕਰਕੇ ਤੇ ਇੱਕ ਅੱਧ ਗੱਲ ਕਰਕੇ ਉਸੇ ਵੇਲੇ ਦੂਜੇ ਘਰ ਜਾ ਵੜਦੀ ਤੇ ਫਿਰ ਤੀਜੇ ਘਰ।

ਕਈ ਵਾਰ ਮੈਂ ਇਕੱਲਾ ਹੀ ਘਰ ਹੁੰਦਾ। ਛੁੱਟੀਆਂ ਵਿਚ ਬੱਚੇ ਤੇ ਉਹਨਾਂ ਦੀ ਮੰਮੀ ਪਿਛੇ ਪਿੰਡ ਗਏ ਹੁੰਦੇ। ਉਹ ਨਿਝਕ ਅੰਦਰ ਆ ਵੜਦੀ। ਜੇ ਇਕ ਸਕਿੰਟ ਕਿਤੇ ਬੌਕਰ ਉਸ ਨੂੰ ਨਜ਼ਰ ਨਾਂ ਆਉਂਦੀ ਤਾਂ ਓਸੇ ਵੇਲੇ ਪੁੱਛ ਲੈਂਦੀ—"ਅੰਕਲ ਜੀ, ਬੌਕਰ ਕਿਥੇ ਏ?"

ਮੈਂ ਕਈ ਵਾਰ ਸੋਚਦਾ, ਇਸ ਜਵਾਨ ਜਹਾਨ ਕੁੜੀ ਨੂੰ ਉਕਾ ਕੋਈ ਡਰ ਨਹੀਂ। ਇਕੱਲੀ ਤੀਵੀਂ ਤਾਂ ਭਰੀ ਬੱਸ ਵਿਚ ਵੀ ਮਰਦਾਂ ਪਾਸੋਂ ਡਰ ਜਾਂਦੀ ਹੈ। ਤੇ ਇਹ......।

ਕਈ ਵਾਰ ਮੈਂ ਦਿਲ ਹੀ ਦਿਲ ਵਿਚ ਉਸ ਬਾਰੇ ਕਿੰਨੀ ਚਿਰ ਸੋਚਦਾ ਰਹਿੰਦਾ। ਉਸ ਦੇ ਵਿਅੱਕਤੀਤਵ ਬਾਰੇ ਇਕ ਫਿਲਮ ਜਹੀ ਮੇਰੀਆਂ ਅੱਖਾਂ ਸਾਹਮਣਿਓਂ ਦੀ ਗੁਜ਼ਰ ਜਾਂਦੀ। ਉਸ ਦੇ ਸਬੰਧ ਵਿਚ ਕਿੰਨ੍ਹੀਆਂ ਗੱਲਾਂ ਮੇਰੇ ਕੰਨਾਂ ਵਿਚ ਗੁਜ਼ਰਦੀਆਂ।

ਉਸ ਦੀ ਮਾਂ ਦੀਆਂ ਮੇਰੀ ਪਤਨੀ ਨਾਲ ਕੀਤੀਆਂ ਹੋਈਆਂ ਗੱਲਾਂ।

ਉਸ ਦੀਆਂ ਮੇਰੀ ਪਤਨੀ ਨਾਲ ਕੀਤੀਆਂ ਹੋਈਆਂ ਗੱਲਾਂ

ਉਸ ਦੀਆਂ ਮੇਰੇ ਨਾਲ ਕੀਤੀਆਂ ਹੋਈਆਂ ਗੱਲਾਂ—

...-"ਮੇਰੀ ਤਾਂ ਭੋਲੀ ਭੈਣਾਂ ਬੜੀ ਔਖਤ ਆ। ਮੈਨੂੰ ਤਾਂ ਕਿਤੇ ਅਗੋਂ ਬੋਲਣ ਨਹੀਂ ਦਿੰਦੀ। ਪੰਜ ਜਮਾਤਾਂ ਪੜ੍ਹੀਆਂ ਸੂ। ਪੜ੍ਹਨ ਦਾ ਬੜਾ ਸ਼ੌਕ ਸੀ। ਜੇ ਕਿਤੇ ਵਿਚਾਰੀ ਦਾ ਪਿਓ ਜਿਊਂਦਾ ਰਹਿੰਦਾ" (ਪੱਲਾ ਅੱਖਾਂ ਤੇ ਫੇਰਦੀ ਹੈ।)

......"ਮੈਂ ਤਾਂ ਬੜੀ ਔਖੀ ਆਂ ਭੈਣਾਂ। ਮੁਟਿਆਰ ਕੁੜੀ ਏ। ਹੱਥ ਲਾਇਆਂ ਹੱਥ ਕਾਲਾ, ਮੂੰਹ ਲਾਇਆਂ ਮੂੰਹ ਕਾਲਾ। ਮੈਨੂੰ ਰਾਤ ਦਿਨ ਨੀਂਦ ਨਹੀਂ ਆਉਂਦੀ। ਹੱਥ

ਪੀਲੇ ਕਰਾਂ ਤੇ ਸੁਰਖ਼ਰੂ ਹੋਵਾਂ। ਪਰ ਕੀ ਕਰਾਂ ਮੁੰਡਾ ਕਿਥੋਂ ਲੱਭਾਂ ? ਮੁੰਡੇ ਵਾਲਿਆਂ ਦੇ ਤਾਂ ਅੱਜ ਕੱਲ ਮੂੰਹ ਹੀ ਆਲੂ ਵਾਂਗੂ ਟੱਡੇ ਹੁੰਦੇ ਆ।"

......"ਮੈਂ ਤਾਂ ਬੀਬੀ ਨੂੰ ਤੋੜਕੇ ਜਵਾਬ ਦੇ ਦਿਤਾ ਏ। ਮੈਥੋਂ ਨਹੀਂ ਚੁਲ੍ਹੇ ਵਰਗੀਆਂ ਟੱਟੀਆਂ ਸਾਫ ਹੁੰਦੀਆਂ। ਮੈਂ ਤਾਂ ਫਲੱਸ਼ ਸਾਫ਼ ਕਰੂੰ ਜਾਂ ਡੰਗਰਾਂ ਦਾ ਗੋਹਾ ਸੁਟੂੰ! ਮੈਥੋਂ ਨਹੀਂ ਵੀਹ ਵੀਹ ਮਣ ਦੀਆਂ ਵਿਹਲੜ ਸਿਠਾਣਿਆਂ ਦਾ ਗੰਦ ਹੂੰਝਿਆ ਜਾਂਦਾ ... ... ...।"

......"ਜਾਗੀਰਦਾਰਾਂ ਦਾ ਜੈਲਾ ਹੈ ਨਾਂ, ਅੰਟੀ ਜੀ, ਕਈ ਦਿਨਾਂ ਦਾ ਮੇਰੇ ਵੱਲ ਘੂਰ ਘੂਰ ਵੇਖਦਾ ਸੀ। ਅੱਜ ਉਸ ਨੇ ਮੇਰੇ ਵੱਲ ਢਿਗ ਚੱਕ ਮਾਰੀ। ਮੈਂ ਅਗੋਂ ਉਹ ਸੁਣਾਈਆਂ ਉਹ ਸੁਣਾਈਆਂ ਕਿ ਸਾਰਾ ਮੁਹੱਲਾ ਇਕਠਾ ਹੋ ਗਿਆ। ਸਾਰੇ ਪਏ ਫਿਟਕਾਰਾਂ ਪਾਉਣ ਉਸ ਨੂੰ! ਮੈ ਗੋਹੇ ਦਾ ਭਰਿਆ ਬਾਲਟਾ ਉਸ ਦੇ ਪੈਰਾਂ ਵਿਚ ਸੁੱਟ ਕੇ ਆ ਗਈ।"

......"ਅੰਕਲ ਜੀ, ਤੁਹਾਡੇ ਕੋਲ ਐਨੀਆਂ ਕਿਤਾਬਾਂ, ਐਨੇ ਰਸਾਲੇ, ਕਿਵੇਂ ਪੜ੍ਹ ਲੈਂਦੇ ਓ ਐਨਾਂ ਨੂੰ, ਤੁਸੀਂ ਅੰਕਲ ਜੀ। ਅੰਕਲ ਜੀ, ਮੈਨੂੰ ਵੀ ਸੌਖੀਆਂ ਸੌਖੀਆਂ ਪੰਜਾਬੀ ਦੀਆਂ ਕਿਤਾਬਾਂ ਦੇ ਦਿਆ ਕਰੋ ਖਾਂ: ਅੰਕਲ ਜੀ, ਤੁਸੀਂ ਮੈਨੂੰ ਅੰਗ੍ਰੇਜ਼ੀ ਪੜ੍ਹਾ ਦਿਆ ਕਰੋਗੇ?"

......"ਅੰਕਲ ਜੀ, ਤੁਸੀਂ ਬਰਿਜ ਨੂੰ ਜਾਣਦੇ ਹੋ ਨਾਂ ਹਲਵਾਈ ਨੂੰ। ਡੇਅਰੀ ਫਰਮ ਖੋਲਿਆ ਹੋਇਆ। ਪਹਿਲਾਂ ਤਿੰਨ ਮੱਝਾਂ ਸਨ ਤੇ ਹੁਣ ਚਾਰ। ਪੈਸੇ ਕਹਿੰਦਾ ਮੈਂ ਛੇ ਹੀ ਦਿਆਂ ਕਰਨੇ ਆ ਮੈਂ ਅੱਜ ਉਸ ਨੂੰ ਜਵਾਬ ਦੇ ਆਈ ਆਂ। ਜਿਨਾਂ ਕੰਮ, ਅਸੀਂ ਤਾਂ ਉਨੇ ਹੀ ਪੈਸੇ ਲਵਾਂਗੇ ... ...ਅੱਜ ਕਹਿੰਦਾ ਚੱਲ ਅੱਠ ਰੁਪੈ ਹੀ ਲੈ ਲਿਆ ਕਰ।

......"ਅੰਕਲ ਜੀ, ਮੈਨੂੰ ਸਲਾਈ ਸਿਖਣ ਦਾ ਬੜਾ ਚਾਅ ਸੀ। ਜੇ ਘਰ ਸਿਲਾਈ ਮਸ਼ੀਨ ਹੁੰਦੀ ਤਾਂ ਆਪੇ ਸਿਖ ਲੈਂਦੀ ਮਾੜਾ ਮੋਟਾ।......ਹੁਣ ਮੈਂ ਸਲਾਈ ਸਕੂਲ ਵਿਚ ਦਾਖਲਾ ਲੈ ਲਿਆ ਏ। ਬੀਬੀ ਤੇ ਕਹਿੰਦੀ ਸੀ ਵਕਤ ਨਹੀਂ ਹੈਗਾ—ਪੈਸੇ ਨਹੀਂ ਹੈਗੇ। ਪਰ ਮੈਂ ਸਭ ਕੰਮ ਦਾ ਆਪ ਹੀ ਇੰਤਜ਼ਾਮ ਕਰ ਲਿਆ ਏ। ਦੋ ਘਰਾਂ ਦਾ ਗੋਹਾ ਕੂੜਾ ਹੋਰ ਕਰ ਲਿਆ ਏ। ਉਥੋਂ ਦਸ ਰੁਪੈ ਮਿਲਣਗੇ ਤਾਂ ਮੈਂ ਬੀਬੀ ਨੂੰ ਦੱਸਿਆਂ ਬਿਨਾਂ ਹੀ ਸਕੂਲ ਦੀ ਫੀਸ ਤਾਰ ਦਿਆਂਗੀ। ਕੰਮ ਕਰਦੀ ਕਰਦੀ ਹੱਥ ਮੂੰਹ ਕਮੇਟੀ ਦੇ ਨਲਕੇ ਤੋਂ ਧੋ ਕੇ ਮੈਂ ਇੱਕ ਘੰਟਾ ਸਿਲਾਈ ਤੇ ਲਾ ਆਉਂਦੀ ਆਂ।

ਤੇ ਫੇਰ ਇਕ ਦਿਨ ਭੋਲੀ ਆਈ। ਤੇ ਜਿਵੇਂ ਉਹ ਪੁਰਾਣਾਂ ਸਭ ਕੁੱਝ ਭੁੱਲ ਗਈ ਸੀ। ਤੋਰ ਵਿਚੋਂ ਕਾਹਲੀ ਮੁੱਕ ਗਈ ਸੀ। ਕੰਮ ਵਿਚੋਂ ਫੁਰਤੀ ਉੱਡ ਗਈ ਸੀ.........।

ਇਹ ਕੀ ਹੋਇਆ ਸੀ ?

... ... ...।

ਬਹੁਤ ਦਿਨਾਂ ਬਾਅਦ, ਉਹ ਇਕ ਦਿਨ ਫੇਰ ਬਹਾਰ ਦੇ ਬੇਪਰਵਾਹ ਬੁੱਲੇ ਵਾਂਗ ਅੰਦਰ ਆ ਵੜੀ, ਟਹਿਕੀ ਟਹਿਕੀ: ਕਾਹਲੀ ਕਾਹਲੀ।

ਆਉਂਦਿਆਂ ਹੀ ਮੇਰੇ ਵੱਲ ਨਿਗਾਹ ਕਰਕੇ ਮੇਰੀ ਪਤਨੀ ਨੂੰ ਕਿਹਾ-"ਅੰਟੀ ਜੀ, ਮੈਂ ਵੀ ਬੁਰੀ ਟੱਕਰੀ। ਸ਼ਹਿਰ ਦੀ ਮੰਡੀ ਜਾ ਧਮਕੀ ਆਪਣੀ ਇਕ ਸਹੇਲੀ ਨੂੰ ਨਾਲ ਲੈ ਕੇ।

ਓਥੇ ਉਹ ਪਾਂਡੀ ਦਾ ਕੰਮ ਕਰਦਾ ਏ।"

ਮੇਰੀ ਪਤਨੀ ਨੂੰ ਕੁਝ ਵੀ ਸਮਝ ਨਹੀਂ ਸੀ ਲਗ ਰਿਹਾ। ਮੈਂ ਵੀ ਸੋਚ ਰਿਹਾ ਸਾਂ ਇਹ ਕਿਸ ਦੀ ਗੱਲ ਹੋ ਰਹੀ ਏ।

"ਅੰਕਲ ਜੀ, ਮੈਂ ਉਸ ਨੂੰ ਸਾਫ ਸਾਫ ਕਹਿ ਦਿੱਤਾ ਕਿ ਜੇ ਉਸ ਨੇ ਮੇਰੇ ਨਾਲ ਹੀ ਵਿਆਹ ਕਰਾਉਣੈ ਤਾਂ ਜਿਹੜਾ ਇਕ ਹਜ਼ਾਰ ਦਾ ਸੌਦਾ ਉਸ ਨੇ ਮੇਰੀ ਬੀਬੀ ਨਾਲ ਪੱਕਾ ਕੀਤਾ ਏ—ਉਸ ਬਾਰੇ ਜਵਾਬ ਦੇ ਦੇਵੇ। ਕਿਉਂਕਿ ਮੈਂ ਵਿਕਣਾ ਨਹੀਂ ਚਾਹੁੰਦੀ।" ●

# ਚਸਨਾਲਾ ਦੁਖਾਂਤ

ਬਿਹਾਰ ਪ੍ਰਾਂਤ ਵਿਚ ਇਕ ਐਸੀ ਹਿਰਦੇਵੇਦਕ ਘਟਨਾ ਵਾਪਰ ਗਈ ਹੈ ਜਿਸ ਨੇ ਸਾਰੀ ਦੁਨੀਆਂ ਨੂੰ ਝੰਝੋੜ ਕੇ ਰਖ ਦਿਤਾ ਹੈ। ਧਨਬਾਦ ਸ਼ਹਿਰ ਤੋਂ ਕੇਵਲ 25 ਕਿਲੋਮੀਟਰ ਦੀ ਵਿਥ ਤੇ ਚਸਨਾਲਾ ਨਾਮ ਦੀ ਇਕ ਕੋਲੇ ਕਢਣ ਦੀ ਖਾਨ ਹੈ। ਬੀਤੇ 27 ਦਸੰਬਰ ਦੀ ਸਵੇਰ ਨੂੰ ਜਦੋਂ ਇਸ ਖਾਨ ਵਿਚ ਕੰਮ ਕਰਦੇ ਕਾਮਿਆਂ ਨੂੰ ਉਹਨਾਂ ਦੇ ਪਰਿਵਾਰਾਂ ਨੇ ਨਿਤ ਦੇ ਕੰਮ ਵਾਸਤੇ ਤੋਰਿਆ ਤਾਂ ਕਿਸੇ ਨੂੰ ਇਹ ਗੁਮਾਣ ਵੀ ਨਹੀਂ ਸੀ ਕਿ ਕੋਈ ਬਹੁਤ ਵਡੀ ਦੁਰਘਟਨਾ ਵਾਪਰਨ ਵਾਲੀ ਹੈ ਅਤੇ ਜਿਨਾਂ ਪਿਆਰਿਆਂ ਨੂੰ ਉਹ ਘਰੋਂ ਤੋਰ ਰਹੇ ਸਨ ਉਹਨਾਂ ਨਾਲ ਫੇਰ ਮੇਲ ਨਹੀਂ ਹੋਣਾ।

ਜਦੋਂ ਇਸ ਖਾਨ ਵਿਚ ਕੰਮ ਹੋ ਰਿਹਾ ਸੀ ਤਾਂ ਦੁਪਹਿਰ ਦੇ ਡੇਢ ਕੁ ਵਜੇ ਪਾਣੀ ਦੀ ਇਕ ਧਾਰਾ ਨੇ ਰਬੀ ਕਹਿਰ ਦੀ ਸ਼ਕਲ ਵਿਚ ਇਸ ਖਾਣ ਵਿਚ ਪਰਵੇਸ਼ ਕੀਤਾ ਅਤੇ ਛਿਨਾਂ ਪਲਾਂ ਵਿਚ ਹੀ ਸਾਰੇ ਕਾਮਿਆਂ ਨੂੰ ਲਪੇਟ ਵਿਚ ਲੈ ਲਿਆ। ਖਾਨ ਨਕੋ ਨਕ ਭਰ ਦਿਤੀ। ਇਹ ਮਾਰੂ ਪਾਣੀ ਇਕ ਉਚੀ ਸਤਹ ਤੇ ਬੇਆਬਾਦ ਹੋ ਚੁਕੀ ਖਾਨ ਵਿਚੋਂ ਆਇਆ ਸੀ। ਇਜ ਖਾਣ ਵਿਚ 375 ਬਦਨਸੀਬ ਵਿਅਕਤੀ ਦਸੇ ਜਾਂਦੇ ਹਨ ਜਿਨਾਂ ਵਿਚੋਂ 3 ਇੰਜਨੀਅਰ 17 ਸੁਪਰਵਾਇਜ਼ਰੀ ਸਟਾਫ ਦੇ ਮੈਂਬਰ ਸਨ। ਅਚੰਭੇ ਵਾਲੀ ਗਲ ਤਾਂ ਇਹ ਹੈ ਕਿ ਇਹ ਹੋਣੀ ਵਾਪਰਨ ਤੋਂ ਕੁਝ ਮਿੰਟ ਹੀ ਪਹਿਲਾਂ ਖਾਣ ਦੇ ਮੈਨੇਜਰ ਅਤੇ ਇੰਸਪੈਕਟਰ ਨਰੀਖਣ ਕਰਕੇ ਆਏ ਸਨ। ਇਸ ਦੁਰਘਟਨਾਂ ਵਿਚੋਂ ਕਿਸੇ ਦੇ ਬਚਣ ਦੀ ਆਸ ਤਾਂ ਭਾਵੇਂ ਨਹੀਂ ਦਿਸਦੀ ਪਰ ਫਿਰ ਵੀ ਕਿਸੇ ਗੈਬੀ ਕ੍ਰਿਸ਼ਮੇ ਵਸ ਕੁਝ ਕੁ ਬੰਦਿਆਂ ਦੇ ਜਿਉਂਦੇ ਬਚ ਨਿਕਲਣ ਦੀਆਂ ਅਟਕਲਾਂ ਲਾਈਆਂ ਜਾ ਰਹੀਆਂ ਹਨ। ਸਾਡੀ ਅਰਦਾਸ ਹੈ ਕਿ ਅਜੇਹਾ ਹੋ ਹੀ ਜਾਵੇ।

ਘਟਨਾਂ ਸੁਣਦੇ ਸਾਰ ਹੀ ਸਬੰਧਤ ਅਧਿਕਾਰੀ ਮੌਕੇ ਤੇ ਪੁਜੇ ਤੇ ਹਥਲੇ ਪੰਪਾਂ ਨਾਲ ਹੀ ਪਾਣੀ ਕਢਣ ਦੀਆਂ ਕਾਰ-ਵਾਈਆਂ ਸ਼ੁਰੂ ਹੋ ਗਈਆਂ ਅਤੇ ਕੋਈ 600 ਆਦਮੀ ਬਚਾਅ ਦੀਆਂ ਕਾਰਵਾਈਆਂ ਲਈ ਦਿਨ ਰਾਤ ਲਗਾਤਾਰ ਕੰਮ ਕਰ ਰਹੇ ਹਨ। ਇਸ ਦੁਰਘਟਨਾਂ ਦੀ ਮਨਹੂਸ ਖਬਰ ਨੇ ਸਾਰੀ ਦੁਨੀਆਂ ਵਿਚ ਸਨਸਨੀ ਫੈਲਾ ਦਿਤੀ ਅਤੇ ਸਭ ਦੋਸਤ ਮੁਲਕਾਂ ਨੇ ਯਥਾ ਸ਼ਕਤ ਮਦਦ ਦੀ ਪੇਸ਼ਕਸ਼ ਕੀਤੀ।

ਸੋਵੀਅਤ ਰੂਸ ਅਤੇ ਪੋਲੈਂਡ ਨੇ ਨਾ ਕੇਵਲ ਪਾਣੀ ਕਢਣ ਵਾਲੇ ਪੰਪ ਹੀ ਭੇਜੇ ਸਗੋਂ ਅਮਲੇ ਨੂੰ ਵੀ ਤੁਰਤ ਫੁਰਤ ਹਵਾਈ ਜਹਾਜਾਂ ਰਾਹੀਂ ਮੌਕੇ ਤੇ ਭੇਜਿਆ। ਅਮਰੀਕਾ ਨੇ ਵੀ ਮਦਦ ਦੀ ਪੇਸ਼ਕਸ਼ ਕੀਤੀ। ਭਾਵੇਂ ਕੁਝ ਤਕਨੀਕੀ ਕਾਰਨਾਂ ਕਰਕੇ ਉਸ ਦੀ ਵਰਤੋਂ ਨਾ ਹੋ ਸਕੀ। ਲਗਾਤਾਰ ਪੰਪ ਪਾਣੀ ਬਾਹਰ ਕਢ ਰਹੇ ਹਨ। ਖਾਣ ਦੇ ਵਿੰਗੇ ਟੇਡੇ ਰਸਤਿਆਂ ਵਿਚੋਂ ਪਾਣੀ ਕਢਣਾ ਬਹੁਤ ਮੁਸ਼ਕਲ ਕੰਮ ਹੈ ਅਤੇ ਫਿਰ ਮਿੱਟੀ ਤੇ ਕੋਲੇ ਦਾ ਬੂਰਾ ਵੀ ਰੁਕਾਵਟ ਪਾਉਂਦਾ ਹੈ। ਪਰ ਫੇਰ ਵੀ ਸਭ ਕੁਝ ਹੋ ਰਿਹਾ ਹੈ। ਰੂਸ ਦੇ ਪੰਜ ਪੰਪ ਪਾਣੀ ਦੇ ਅੰਦਰ ਡੂਬ ਕੇ ਵੀ ਕੰਮ ਕਰ ਸਕਣ ਦੀ ਯੋਗਤਾ ਰਖਦੇ ਹਨ।

ਇਹ ਦੁਰਘਟਨਾਂ ਵਿਚ ਮਰਨ ਵਾਲਿਆਂ ਤੇ ਮੁਸੀਬਤ ਵਿਚ ਫਸਣ ਵਾਲਿਆਂ ਲੋਕਾਂ ਦੇ ਪਰਿਵਾਰਾਂ ਨੂੰ ਫੌਰੀ ਸਹਾਇਤਾ ਪਹੁੰਚਾਈ ਜਾ ਰਹੀ ਹੈ। ਉਹਨਾਂ ਲਈ ਮੁਫਤ ਰਹਾਇਸ਼, ਬਚਿਆਂ ਦੀ ਪੜ੍ਹਾਈ ਅਤੇ ਰੋਜ਼ਗਾਰ ਦੇ ਸਾਧਨਾਂ ਦਾ ਵੀ ਪ੍ਰਬੰਧ ਕੀਤਾ ਗਿਆ ਹੈ। ਪ੍ਰਧਾਨ ਮੰਤਰੀ ਨੇ ਅਪਣੇ ਸਹਾਇਤਾ ਕੋਸ਼ ਵਿਚੋਂ 4 ਲਖ ਰੁਪਿਆ ਦਿਤਾ ਅਤੇ ਹੋਰ ਵੀ ਸਰਕਾਰੀ ਅਤੇ ਗੈਰ ਸਰਕਾਰੀ ਸੰਸਥਾਵਾਂ ਸਹਾਇਤਾ ਕੰਮਾਂ ਵਿਚ ਜੁਟੀਆਂ ਹੋਈਆਂ ਹਨ। ਸਰਕਾਰ ਨੇ ਇਸ ਦੁਰਘਟਨਾ ਦੀ ਜਾਂਚ ਲਈ ਇਕ ਜੁਡੀਸ਼ਿਅਲ ਕਮਿਸ਼ਨ ਵੀ ਬਿਠਾਇਆ ਹੈ।

ਇਹ ਸਾਰੀਆਂ ਗਲਾਂ ਪ੍ਰਸੰਸਾ ਜਨਕ ਹਨ। ਪਰ ਸਰਕਾਰ ਨੂੰ ਕੋਈ ਪੱਕਾ ਬੰਨਣ ਜ਼ਰੂਰ ਬੰਨਣਾ ਚਾਹੀਦਾ ਹੈ। ਇਸ ਰਾਹੀਂ ਖਾਨਾਂ ਵਿਚ ਵਖ ਵਖ ਸਮੇਂ ਹੋਣ ਵਾਲੇ ਹਾਦਸਿਆਂ, ਭਾਵੇਂ ਉਹ ਪਾਣੀ, ਅਗ ਜਾਂ ਹੋਰ ਪ੍ਰਕਾਰ ਦੇ ਹੋਣ ਨੂੰ ਅਗੋਂ ਤੋਂ ਰੋਕਿਆ ਜਾ ਸਕੇ।

●

# ਚੇਤਨਾ ਨੂੰ ਦਿਆਂ ਮੈਂ ਜਗਾ

ਮਹਿੰਦਰ ਰਾਮਪੁਰੀ

ਜੋਬਨੇਂ'ਚ ਮੱਤੀ ਹੋਈ ਫੁੱਲਾਂ ਦੀਏ ਟਹਿਣੀਏ
ਖਾਲੀ ਝੋਲ ਖੁਸ਼ਬੂਆਂ ਪਾ।
ਫਿੱਕੀ ਫਿੱਕੀ ਜਿੰਦੜੀ ਨੂੰ ਮਿਸ਼ਰੀ ਦੀ ਪਾਣ ਚੜੇ,
ਗੀਤ ਕੋਈ ਮਿੱਠੜਾ ਸੁਣਾ।

ਪੁੰਨਿਆਂ ਦੀ ਰਾਤੀਏ ਨੀ ਚਾਨਣੀ ਤੋਂ ਚਿੱਟੀਏ
ਇੱਕ ਘੁਟ ਚਾਨਣੀ ਪਿਆ।
ਤਾਜ਼ੇ ਖਿੜੇ ਫੁੱਲ ਵਾਂਗ ਸੱਜਰੀ ਜੀ ਦੀਦ ਵਾਲਾ
ਇੱਕ ਬਿੰਦ ਮੁਖੜਾ ਦਿਖਾ।

ਪੋਹ ਦੀ ਸਵੇਰ ਦੀਏ ਠੰਡੀ ਸੀਤ ਰਿਵੀਏ ਨੀ
ਅੰਦਰੇ ਨੂੰ ਸੁੰਗੜਦੀ ਜਾ।
ਕੋਸਾ ਕੋਸਾ ਨਿੱਘ ਤੇਰੀ ਜਿੰਦੜੀ ਜੇ ਲੋਚਦੀਐ
ਚੇਤਰਾਂ ਦੀ ਧੁੱਪੜੀ'ਚ ਨਹਾ।

ਦਿਲ ਸਾਡਾ ਹੀਰਿਆਂ ਦੀ ਖਾਣ ਤੋਂ ਭੀ ਕੀਮਤੀ
ਐਵੇਂ ਤੈਨੂੰ ਦੇਈਏ ਭੋਅ ਦੇ ਭਾਅ।
ਸਦੀਆਂ ਤੋਂ ਭੁੱਖੀ ਸਾਡੀ ਭਾਵਨਾ ਦੇ ਭੋਣ ਉੱਤੇ
ਚੁੰਮਣਾਂ ਦੀ ਤਿਲ ਚੌਲੀ ਪਾ।

ਪਿਆਰ ਦਾ ਪਤੰਗ ਕੇਰਾਂ ਚਾੜ੍ਹਦੇ ਸਮਾਨ ਉੱਤੇ
ਫੇਰ ਭਾਵੇਂ ਭੁਇੰ ਪਟਕਾ।
ਹਾਉਕੇ ਹਾਣੇ ਹੰਝੂ ਅਤੇ ਬਿਰਹੋਂ ਦੇ ਗੀਤ ਨਾਲ
ਪਾਦੇ ਸਾਰੀ ਉਮਰਾਂ ਦਾ ਵਾਹ।

ਗਲੀਆਂ ਮਹੱਲਿਆਂ'ਚ ਗਾ ਗਾ ਕੇ ਦੁੱਖ ਤੇਰਾ
ਚੇਤਨਾ ਨੂੰ ਦਿਆਂ ਨੀ ਜਗਾ।
ਜਿਨ੍ਹਾਂ ਕਾਰਣਾਂ ਤੋਂ ਸਾਡੀ ਦੋਸਤੀ ਨਾ ਤੋੜ ਚੜ੍ਹੀ
ਜੱਗ ਤਾਈਂ ਲਵਾਂ ਨੀ ਸੁਣਾ।

# ਅੱਖਾਂ

(ਪ੍ਰੀਤਮ ਬੇਲੀ)

ਅੱਖਾਂ ਰਾਹੀਂ ਝੂਠ ਨਾ ਬੋਲੋ
ਅੱਖ ਦੀ ਲਾਜ ਨਿਆਰੀ ਹੈ,
ਅੱਖਾਂ ਰਾਹੀਂ ਸੱਚ ਹੀ ਬੋਲੋ
ਅੱਖ ਸੂਰਜ ਦੀ ਬਾਰੀ ਹੈ।

ਮਨ ਦੇ ਅੰਦਰ ਨ੍ਹੇਰਾ ਹੈ ਤਾਂ
ਜੀਭ ਝੂਠ ਦੀ ਗਸ਼ਤੀ ਹੈ
ਮਨ ਦੇ ਮੈਲ ਨੂੰ ਧੋ ਲੈ ਪਿਆਰੇ
ਇਹ ਜੀਵਨ ਸੱਚ ਦੀ ਬਸਤੀ ਹੈ।

ਅੱਖ ਤਾਂ ਸਦਾ ਹੀ ਸੱਚ ਬੁਲੇਂਦੀ
ਝੂਠੇ ਬੋਲ ਦੀ ਲੋੜ ਨਹੀਂ,
ਅੱਖਾਂ 'ਚ ਅੱਖਾਂ ਪਾ ਕੇ ਵੇਖੋ
ਸ਼ਬਦਾਂ ਦੀ ਫਿਰ ਲੋੜ ਨਹੀਂ

—: o :—

# ਬੰਦ ਬੂਹਾ

ਸੁਰੇਂਦ ਸੁਦੀਪ

ਆਖਰ ਜੇ ਰਿਸ਼ਤਿਆਂ ਨੇ ਟੁਟ ਹੀ ਜਾਣੈ
ਮੱਥੇ ਨੇ ਮੁਹੱਬਤ ਨਹੀਂ ਬਣਨਾ
ਆਵਾਜ਼ ਦਾ ਚੁਪ ਨੇ ਹੀ ਸੁਆਗਤ ਕਰਨੈ
ਅੱਖਾਂ'ਚੋਂ ਤੁਹਾਡਾ ਅਕਸ ਨਹੀਂ ਦਿਸਣਾ
ਤਾਂ ਮਾਰੂਥਲ ਉਤੇ ਪੈੜਾਂ ਦੇ ਨਿਸ਼ਾਨ ਕਾਹਨੂੰ ਛੱਡਾਂ
ਸਮਝੌਤਾ : ਨਦੀ ਦੇ ਖੁਰਦਰੇ ਕਿਨਾਰੇ ਵਾਂਗ ਹੈ
ਇੰਤਜ਼ਾਰ : ਉਮਰ ਲਈ ਜ਼ਹਿਰ
ਕੋਲ ਬਹਿ ਕੇ ਵੀ
ਜੇ ਆਰ ਪਾਰ ਨਹੀਂ ਹੋਣਾ
ਤਾਂ ਮੂੰਹ ਦੀ ਕੂਾਤੋਂ ਰਖਾਂ
ਜੇ ਪਲਕਾਂ'ਚੋਂ ਅਥਰੂ ਹੀ ਵਹਿਣੇ ਨੇ
ਤਾਂ ਪਿਠ ਭੁਆ ਕੇ ਹੀ ਇਹ ਮੋੜ ਕਟ ਜਾਵਾਂ
ਵੇਹੜੇ'ਚ ਰਾਤ ਬੈਠੀ ਹੈ
ਫੇਰ ਵੀ ਨਾਲ ਹੋਣ ਦਾ ਅਹਿਸਾਸ ਪਾਲਾਂ?
ਪਿਛਲੇ ਪੈਂਡੇ ਦੀ ਜੇ ਸਾਰੀ ਦਾਸਤਾਂ ਹੀ ਝੂਠੀ ਹੈ
ਤਾਂ ਕਾਹਨੂੰ ਐਂਵੇ ਏਥੇ ਖਲੋ
ਬੰਦ ਬੂਹੇ ਤੇ ਦਸਤਕ ਦਈ ਜਾਵਾਂ।

# ਤੇਰੇ ਬਿਨਾਂ

ਫ਼ਕੀਰ ਚੰਦ ਤੁਲੀ

ਪਿਆਸ ਕੁਝ ਏਦਾਂ ਰਹੀ ਤੇਰੇ ਬਿਨਾਂ,
ਮਰ ਗਈ ਹੈ ਤਸ਼ਨਗੀ ਤੇਰੇ ਬਿਨਾਂ।

—

'ਵਾਰਤਾ' ਐਪਹ ਉਹ ਤੇਰੇ ਇਸ਼ਕ ਦੀ,
ਕਰ ਸਕੀ ਨ ਖ਼ੁਦਕਸ਼ੀ ਤੇਰੇ ਬਿਨਾਂ।

—

ਕੀ ਪਤਾ ਤੈਨੂੰ ਕਿ ਕਿਦਾਂ ਤੜਪਦੀ,
ਤੁਰ ਰਹੀ ਹੈ ਜ਼ਿੰਦਗੀ ਤੇਰੇ ਬਿਨਾਂ।

—

ਜਾਨ ਤਾਂ ਸੈਂ ਤੂੰ ਤੇ ਤੂੰ ਹੀ ਤੁਰ ਗਈ,
ਲਾਸ਼ ਪਰ ਜਿਉਂਦੀ ਰਹੀ. ਤੇਰੇ ਬਿਨਾਂ।

—

ਤੂੰ ਨਹੀਂ ਆਈ, ਗੁਆਚੀ ਪਰ ਨਹੀਂ,
ਪੈਂਡਿਆਂ ਦੀ ਰੋਸ਼ਨੀ ਤੇਰੇ ਬਿਨਾਂ।

—: o :—

# ਗ਼ਜ਼ਲ

ਕੁਲਦੀਪ ਸਿੰਘ ਬੇਦੀ

ਰੂਹ ਮੇਰੀ ਜਦ ਤੇਰੇ ਸੰਗ ਪਰਨਾਈ ਹੈ।
ਜਿਸਮਾਂ ਦੀ ਇਹ ਕੂੰਝ ਕਿਓਂ ਫਿਰ ਕੁਰਲਾਈ ਹੈ।

ਜਿਸਮਾਂ ਦੇ ਤਾਂ ਸੌਦੇ ਆਪਾਂ ਨਹੀਂ ਕੀਤੇ,
ਇਹ ਤਾਂ ਲੋਕਾਂ ਖੰਭੋਂ ਡਾਰ ਬਨਾਈ ਹੈ।

ਹੁਸਨ ਤੇਰੇ ਦੇ ਚਰਚੇ ਭਾਵੇਂ ਹੁੰਦੇ ਨੇ,
ਮੈਂ ਤਾਂ ਤੇਰੇ ਦਿਲ ਦੀ ਠਾਹਰ ਪਾਈ ਹੈ।

ਦਿਲ ਵਾਲੇ ਤਾਂ ਦਿਲ ਦੇ ਸੌਦੇ ਕਰਦੇ ਨੇ,
ਜਿਸਮਾਂ ਨੇ ਤਾਂ ਆਪਣੀ ਭੁਖ ਮਿਟਾਈ ਹੈ।

ਹਿਜ਼ਰਾਂ ਮਾਰੇ ਲੋਕੀਂ ਪੀਵੀ ਜਾਂਦੇ ਨੇ,
ਪੀ ਪੀ ਉਹਨਾਂ ਆਪਣੀ ਪਿਆਸ ਵਧਾਈ ਹੈ।

ਦਿਲ ਦਾ ਸੂਰਜ ਭਾਵੇਂ ਡੁਬਿਆ ਲਗਦਾ ਏ,
ਸੂਰਜ ਨੇ ਤਾਂ ਡੁਬ ਕੇ ਹੋਂਦ ਬਚਾਈ ਹੈ।

# ਮੇਰੇ ਸ਼ਹਿਰ—ਤੇਰੇ ਰੰਗ

ਰਾਜ ਸਮੱਧਰ

ਮੇਰੇ ਦੋਸਤ !
ਮੈਂ ਤੈਨੂੰ 'ਦੋਸਤ' ਕਹਿਣ ਵਿਚ ਗੁਨਾਹਗਾਰ ਹੋ ਸਕਦੀ ਹਾਂ
ਪਰ ਮੇਰੀ ਦੋਸਤੀ ਤੇ ਸ਼ਿਕਵਾ ਨਾ ਕਰੀਂ
ਸੁਣਿਆ ਏ ਇਸ ਸ਼ਹਿਰ ਵਿਚ
ਦੋਸਤੀ ਮੋਈ ਹੋਈ ਜੰਮਦੀ ਹੈ
ਤੇ ਹੋਰ ਰਿਸ਼ਤਿਆਂ ਦੇ ਜੰਮਦਿਆਂ ਦੇ ਹੀ
ਪਰ ਉੱਗ ਆਉਂਦੇ ਹਨ।
ਮੈਂ ਕਿਸੇ ਕੰਡਿਆਲੀ ਝਾੜ ਦੇ
ਕੰਡੇ ਦੀ ਚੋਭ ਹਾਂ
ਤੇ ਦੋਸਤੀ ਦਾ ਫੁੱਲ ਮੇਰੇ ਪਿੰਡੇ ਨੂੰ ਛੂਹਕੇ
ਛਾਨਣੀ ਹੋ ਜਾਏਗਾ।
ਮੇਰੇ ਸ਼ਹਿਰ ਦੀ ਹਰ ਬੱਤੀ
ਦੋਸਤੀ ਦੇ ਜਨਾਜ਼ੇ ਨੂੰ ਰਾਹ ਦਿਖਾਉਣ ਦਾ ਦਾਵਾ ਕਰਦੀ ਹੈ

ਕੰਡਿਆਲੀਆਂ ਝਾੜਾਂ ਦੀ ਦੋਸਤੀ
ਚੁੱਭੇ ਹੋਏ ਕੰਡਿਆਂ ਤੋਂ ਵੱਧ
ਹੋਰ ਕੁਝ ਨਹੀਂ ਦੇਂਦੀ
ਪਰ ਮੈਂ ਇਹ ਪੀੜ
ਦੋਸਤੀ ਦੀ ਝੋਲੀ ਨਹੀਂ ਪਾਵਾਂਗੀ
ਤੂੰ ਠੀਕ ਸੋਚਿਆ...
ਤੂੰ ਦੋਸਤ ਨਹੀਂ।
ਤੇਰੀ ਦੋਸਤੀ ਦਾ ਪੱਤਰਾ
ਮੈਂ ਪਾੜਿਆ ਜ਼ਰੂਰ ਹੈ
ਪਰ ਸੁਟਿਆ ਨਹੀਂ।

-: :-

### ਸਾਦਾ ਜੀਵਨ ਤੇ ਉਚ ਵਿਚਾਰਾਂ ਦਾ ਧਾਰਨੀ

# ਮਹਾਤਮਾ ਗਾਂਧੀ

**ਸਵਰਨ ਸਨੇਹੀ**

ਇਹ ਇਕ ਅਟੱਲ ਸਚਾਈ ਹੈ ਕਿ ਸਾਦਾ ਜੀਵਨ ਬਿਤਾਉਣ ਵਾਲੇ ਪੁਰਸ਼ ਹੀ ਆਮ ਕਰਕੇ ਉਚ ਵਿਚਾਰਾਂ ਵਾਲੇ ਹੁੰਦੇ ਹਨ। ਬੇਸ਼ਕ ਇਤਿਹਾਸ ਵਿਚ ਕੁਝ ਕੁ ਲੋਕ ਅਜਿਹੇ ਵੀ ਹੋਏ ਹਨ ਜਿਨ੍ਹਾਂ ਦੀ ਬਹੁਤੀ ਪ੍ਰਸਿਧਿ ਸ਼ਾਹੀ ਘਰਾਣਿਆਂ ਨਾਲ ਸਬੰਧਤ ਹੋਣ ਕਾਰਨ ਜਾਂ ਸਿਰਫ ਵੱਡੇ ਘਰਾਂ ਵਿਚ ਜਨਮ ਲੈਣ ਕਾਰਨ ਹੀ ਹੈ ਤੇ ਜਿਨ੍ਹਾਂ ਨੂੰ ਲੋਕਾਂ ਨੇ ਇਸੇ ਕਾਰਨ ਹੀ ਵਿਚਾਰਵਾਨਾ ਵਜੋਂ ਸਤਿਕਾਰਿਆ ਹੈ। ਪਰ ਵੇਦਾਂ ਵਰਗੀਆਂ ਮਹਾਨ ਰਚਨਾਵਾਂ ਰਚਣ ਵਾਲੇ ਤਾਂ ਦਰਿਆਵਾਂ ਦੇ ਕੰਢਿਆ ਤੇ ਰਹਿ ਕੇ ਸਾਦਾ ਜੀਵਨ ਬਿਤਾਉਣ ਵਾਲੇ ਮਹਾਂਪੁਰਖ ਹੀ ਹਨ।

ਸਾਦਾ ਜੀਵਨ ਦਾ ਭਾਵ ਇਹ ਨਹੀਂ ਸਮਝਿਆ ਜਾਣਾ ਚਾਹੀਦਾ ਕਿ ਜੋ ਮਨੁੱਖ ਪਾਟੇ ਹੋਏ, ਮੈਲੇ ਕੁਚੈਲੇ ਤੇ ਢਿਲਮ ਢਿਲੇ ਕਪੜੇ ਪਾਵੇ ਤੇ ਰੁਖੀ ਸੁਖੀ ਹੀ ਰੋਟੀ ਖਾਵੇ ਉਹ ਹੀ ਸਾਦਾ ਜੀਵਨ ਜਿਊਣ ਵਾਲਾ ਹੋ ਸਕਦਾ ਹੈ ਸਗੋਂ ਇਸ ਤੋਂ ਉਲਟ ਚੰਗੇ ਤੋਂ ਚੰਗਾ ਕਪੜਾ ਤੇ ਵਧੀਆ ਤੋਂ ਵਧੀਆ ਭੋਜਨ ਵੀ ਸਾਦਾ ਹੋ ਸਕਦੇ ਹਨ। ਜਦ ਕਿ ਕਈ ਵਾਰ ਸਸਤੀਆਂ ਚੀਜ਼ਾਂ ਵੀ ਸਾਨੂੰ ਸਾਦਗੀ ਤੋਂ ਦੂਰ ਲੈ ਜਾ ਸਕਦੀਆਂ ਹਨ। ਉਦਾਹਰਣਾਰਥ—ਜੇ ਕਿਸੇ ਨੇ ਸਿਰ ਤੇ ਲਾਲ ਰੰਗ ਦੀ ਚੁੰਨੀ ਲਈ ਹੋਵੇ, ਨਾਲ ਹਰੇ ਰੰਗ ਦੀ ਕਮੀਜ਼ ਪਾਈ ਹੋਵੇ ਤੇ ਸਲਵਾਰ ਦਾ ਰੰਗ ਚਿਟਾ ਪਸੰਦ ਕੀਤਾ ਹੋਵੇ ਤਦ ਭਾਵੇਂ ਉਹ ਕਪੜੇ ਪੰਜਾਹ ਪੈਸੇ ਮੀਟਰ ਦੇ ਹਿਸਾਬ ਵੀ ਖਰੀਦੇ ਗਏ ਹੋਣ—ਸਾਦਾ ਨਹੀਂ ਆਖੇ ਜਾ ਸਕਦੇ। ਚੰਗੇ ਪਰ ਸਾਦਾ ਰੰਗ ਦੇ ਕਪੜੇ ਤੁਸੀਂ ਕਈ ਮਹਾਂਪੁਰਖਾਂ, ਸਾਧੂ, ਸੰਤਾਂ ਤੇ ਆਗੂਆਂ ਦੇ ਵੀ ਪਾਏ ਹੋਏ ਦੇਖ ਸਕਦੇ ਹੋ। ਗਾਂਧੀ ਜੀ ਵੀ ਅਜਿਹੇ ਆਗੂਆਂ ਵਿਚੋਂ ਇਕ ਸਨ।

ਗਾਂਧੀ ਜੀ ਆਪਣੀ ਉਮਰ ਦੇ ਕੁਛ ਪਹਿਲੇ ਵਰ੍ਹਿਆਂ ਵਿਚ, ਵਿਸ਼ੇਸ਼ ਕਰਕੇ ਬਰਤਾਨੀਆਂ ਵਿਚ ਪੜ੍ਹਾਈ ਕਰਨ ਸਮੇਂ ਸਾਦਗੀ ਤੋਂ ਬਹੁਤ ਦੂਰ ਰਹੇ। ਉਦੋਂ ਉਨ੍ਹਾਂ ਦੇ ਮਨ ਤੇ ਇਸ ਗੱਲ ਦਾ ਅਸਰ ਸੀ ਕਿ ਸਾਦਾ ਰਹਿਣ ਵਾਲਾ ਵਿਅਕਤੀ ਪੜ੍ਹਾਈ ਹੀ ਨਹੀਂ ਕਰ ਸਕਦਾ। ਇਸੇ ਲਈ ਉਨ੍ਹਾਂ ਨੇ 19 ਸ਼ਲਿੰਗ ਦੀ ਇਕ ਟੋਪੀ ਖਰੀਦੀ, ਸਿਰਫ ਰਾਤ ਨੂੰ ਹੀ ਪਾਉਣ ਵਾਲਾ ਸੂਟ 10 ਪੌਂਡ ਦਾ ਖਰੀਦਿਆ। ਗੁਟਘੜੀ ਕਦੀ ਸੋਨੇ ਦੀ ਬਣੀ ਹੋਈ ਦੂਹਰੀ ਵਧਰੀ ਦੀ ਪ੍ਰਾਪਤ ਕੀਤੀ। ਕੁਛ ਚਿਰ ਨੱਚਣ ਗਾਉਣ ਦੇ ਸ਼ੌਕ ਦੇ ਚੱਕਰ ਵਿਚ ਵੀ ਪਏ ਤੇ ਫੈਸ਼ਨ ਪ੍ਰਸਤ ਇਥੋਂ ਤਕ ਬਣ ਗਏ ਕਿ ਸਿਰ ਦੇ ਵਾਲਾਂ ਨੂੰ ਵਲਾਇਤੀ ਫੈਸ਼ਨ ਅਨੁਸਾਰ ਕਰਨ ਲਈ ਹੀ ਦਸ-ਦਸ ਮਿੰਟ ਸ਼ੀਸ਼ੇ ਅਗੇ ਖੜ੍ਹੇ ਰਹਿੰਦੇ। ਪਰ ਇਸ ਸਭ ਕਾਸੇ ਨੇ ਖਰਚ ਵਧਾਉਣ ਤੋਂ ਬਿਨਾਂ, ਪੜ੍ਹਾਈ ਵਿਚ ਰੱਤੀ ਭਰ ਵੀ ਮਦਦ ਨਾ ਕੀਤੀ। ਇਕ ਸਾਦਾ ਪਰ ਉਚੇ ਵਿਚਾਰਾਂ ਵਾਲੇ ਲੇਖਕ ਦੀ ਇਕੋ ਪੁਸਤਕ ਪੜ੍ਹਨ ਨਾਲ ਹੀ ਉਨ੍ਹਾਂ ਦੇ ਫੈਸ਼ਨ ਦੇ ਅੜੰਗੇ ਛਡ ਕੇ ਇਨਾਂ ਸਾਦਾ ਜੀਵਨ ਬਿਤਾਉਣਾ ਸ਼ੁਰੂ ਕਰ ਦਿਤਾ ਕਿ ਬਸਾਂ ਗੱਡੀਆਂ ਦਾ ਸਫਰ ਵੀ ਉਨ੍ਹਾਂ ਨੂੰ ਫਜ਼ੂਲ ਖਰਚ ਜਾਪਣ ਲਗ ਪਿਆ।

ਹੌਲੀ ਹੌਲੀ ਗਾਂਧੀ ਜੀ ਦੇ ਜੀਵਨ ਦਾ ਹਰ ਪਖ ਸਾਦਗੀ ਨਾਲ ਸਬੰਧਤ ਹੋ ਗਿਆ ਸੀ। ਖਾਣ ਪੀਣ, ਪਹਿਨਣ ਤੇ ਬੋਲ ਚਾਲ, ਗੱਲ ਕੀ ਸਭ ਪਾਸੇ ਸਾਦਗੀ ਦਾ ਧਿਆਨ ਰਖਿਆ ਜਾਂਦਾ ਸੀ। ਪ੍ਰੋ: ਗੋਟੀ ਆਪਣੀ ਇਕ ਪੁਸਤਕ "ਦੀ ਏਂਸ਼ੇਂਟ ਬ੍ਰਾਹਮਣ" ਵਿਚ ਲਿਖਦੇ ਹਨ ਕਿ "ਅਸੀਂ ਤੀਹ ਸਾਲ ਸੰਸਕ੍ਰਿਤ ਪੜ੍ਹਨ ਮਗਰੋਂ ਵੀ ਪ੍ਰਾਚੀਨ ਸਮੇਂ ਦੇ ਗ੍ਰੰਥਾਂ ਦੀਆਂ ਰਚਨਾਵਾਂ ਤਾਂ ਦੂਰ ਰਹਿਆ, ਉਨ੍ਹਾਂ ਨੂੰ ਸਮਝਣ ਦੀ ਯੋਗਤਾ ਵੀ ਨਹੀਂ ਰਖਦੇ। ਉਸ ਸਮੇਂ ਗਊ ਦੇ ਦੁਧ, ਮਖਣ ਤੇ ਫਲਾਂ ਦੀ ਵਰਤੋਂ ਹੁੰਦੀ ਸੀ ਤੇ ਖੁਲ੍ਹੀ ਤੇ ਸ਼ੁਧ ਹਵਾ ਵਿਚ ਸਾਤਵਿਕ ਭੋਜਨ ਦੀ ਵਰਤੋਂ ਦੁਆਰਾ ਬੁਧੀ ਤੇਜ਼ ਹੁੰਦੀ ਸੀ।" ਗਾਂਧੀ ਜੀ ਵੀ ਸਾਦਾ ਪਰ ਪੌਸ਼ਟਿਕ ਭੋਜਨ ਦੇ ਗੁਣਾਂ ਵਿਚ ਵਿਸ਼ਵਾਸ ਰਖਦੇ ਹਨ। ਉਨ੍ਹਾਂ ਨੇ ਅਪਨੇ ਜੀਵਨ ਕਾਲ ਵਿਚ ਭੋਜਨ ਬਾਰੇ ਕਾਫੀ ਤਜਰਬੇ ਕੀਤੇ ਤੇ ਭੋਜਨ ਦੇ ਲਗਭਗ ਹਰ ਪਖ ਬਾਰੇ ਲੇਖ ਲਿਖੇ। "ਸਾਡੀ ਦੂਸ਼ਤ ਤੇ ਅਪੂਰਨ ਖੁਰਾਕ ਤੇ ਉਸ ਵਿਚ ਮਿਲਾਏ ਜਾਣ ਵਾਲੇ ਸ਼ਕਤੀ ਨਾਸ਼ਕ ਮਸਾਲਿਆਂ ਨਾਲ ਸਾਡੀ ਪਾਚਨ ਸ਼ਕਤੀ ਬਿਲਕੁਲ

ਨਸ਼ਟ ਹੋ ਗਈ ਹੈ।" ਉਨ੍ਹਾਂ ਲਿਖਿਆ ਸੀ। ਗਾਂਧੀ ਜੀ ਅਣਛਾਣੇ ਆਟੇ ਦੀ ਰੋਟੀ ਨੂੰ ਸਰਬੋਤਮ ਮੰਨਦੇ ਤੇ ਬਹੁਤ ਪਸੰਦ ਕਰਦੇ ਸਨ। ਉਨ੍ਹਾਂ ਨੇ ਆਪਣੇ ਇਕ ਲੇਖ ਵਿਚ ਲਿਖਿਆ ਸੀ ਕਿ ਡੈਨਮਾਰਕ ਵਿਚ ਅਜਿਹੀ ਰੋਟੀ ਨੂੰ ਸਦੀਆਂ ਤਕ ਕੌਮੀ ਰੋਟੀ ਵਜੋਂ ਵਰਤਿਆ ਜਾਂਦਾ ਰਿਹਾ ਹੈ ਜਿਸ ਵਿਚ 67% ਰਾਈ, 21% ਜਵੀ ਤੇ 12% ਕਣਕ ਦੇ ਆਟੇ ਦਾ ਛਾਣ ਹੁੰਦਾ ਸੀ। ਸਬਜ਼ੀਆਂ, ਭਾਜੀਆਂ, ਦੁਧ ਤੇ ਫਲ ਗਾਂਧੀ ਜੀ ਖੁਰਾਕ ਦਾ ਮੁਖ ਅੰਗ ਮੰਨਦੇ ਸਨ।

ਗਾਂਧੀ ਜੀ ਦਾ ਪਹਿਰਾਵਾ ਵੀ ਬਹੁਤ ਸਾਦਾ ਹੁੰਦਾ ਸੀ। ਬਦੇਸ਼ੀ ਦੋਰਿਆਂ ਤੋਂ ਵਾਪਸ ਆ ਕੇ ਹੀ ਉਨ੍ਹਾਂ ਨੇ ਪਹਿਰਾਵੇ ਦੀ ਸਾਦਗੀ ਵਲ ਬਹੁਤਾ ਧਿਆਨ ਦੇਣਾ ਸ਼ੁਰੂ ਕੀਤਾ। ਖਦਰ ਦਾ ਪਰਚਾਰ ਭਾਵੇਂ ਦੇਸ਼ ਵਿਚ 50 ਵਰ੍ਹੇ ਪਹਿਲਾਂ ਹੀ ਕੂਕਿਆਂ ਨੇ ਕਾਫ਼ੀ ਕੀਤਾ ਸੀ ਪਰ ਇਕ ਵੱਡੀ ਰਾਜਸੀ ਪਾਰਟੀ ਵਿਚ ਸ਼ਾਮਲ ਅਮੀਰ ਮਨੁੱਖਾਂ ਵਿਚ ਵੀ ਇਸ ਨੂੰ ਪ੍ਰਮੁਖਤਾ ਦਿਵਾਉਣ ਲਈ ਗਾਂਧੀ ਜੀ ਨੇ ਕਾਫ਼ੀ ਜਦੋਂ ਜਹਿਦ ਕੀਤੀ। ਸੁਦੇਸ਼ੀ ਦਾ ਪਰਚਾਰ ਇਨ੍ਹਾਂ ਦੇ ਪਰਚਾਰ ਦਾ ਵੀ ਇਕ ਅੰਗ ਬਣ ਗਿਆ ਸੀ। ਕਿਉਂਕਿ ਡਾ: ਰਜਿੰਦਰ ਪ੍ਰਸ਼ਾਦ ਜੀ ਰਾਹੀਂ ਇਨ੍ਹਾਂ ਨੂੰ ਇਹ ਪਤਾ ਲਗ ਚੁਕਾ ਸੀ ਕਿ ਦੇਸ਼ ਵਿਚ 50 ਵਰ੍ਹੇ ਪਹਿਲਾਂ ਸੁਦੇਸ਼ੀ ਦੇ ਪ੍ਰਚਾਰਕ, ਅੰਗਰੇਜ਼ ਦੇ ਕਟੜ ਵਿਰੋਧੀ, ਭਾਰਤੀ ਸੰਸਕ੍ਰਿਤਿ ਦੇ ਧਾਰਨੀ ਕੂਕਿਆਂ ਨੇ ਖਦਰ ਪਾ ਪੁਆ ਕੇ ਦੇਸ਼ ਲਈ ਕਿਵੇਂ ਬੇਮਿਸਾਲ ਕੁਰਬਾਨੀਆਂ ਕੀਤੀਆਂ ਸਨ। ਇਸ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ ਕਿ ਗਾਂਧੀ ਜੀ ਨੇ ਅਹਿੰਸਾ, ਨਾ ਮਿਲਵਰਤਨ ਤੇ ਸੁਦੇਸ਼ੀ ਆਦਿ ਦੇ ਵਿਚਾਰ ਕੂਕਾ ਇਤਿਹਾਸ ਤੋਂ ਹੀ ਪ੍ਰਾਪਤ ਕੀਤੇ ਸਨ।

ਗਾਂਧੀ ਜੀ ਇਸ ਵਿਚਾਰ ਦੇ ਕਟੜ ਹਾਮੀ ਸਨ ਕਿ ਆਪਣੀ ਸੰਸਕ੍ਰਿਤੀ, ਬੋਲੀ, ਖਾਣ ਪੀਣ ਤੇ ਪਹਿਰਾਵੇ ਆਦਿ ਤੇ ਹਰ ਦੇਸ਼ ਵਾਸੀ ਨੂੰ ਮਾਣ ਹੋਣਾ ਚਾਹੀਦਾ ਹੈ। ਸ਼ਾਇਦ ਇਹੋ ਹੀ ਕਾਰਨ ਸੀ ਕਿ ਉਹ ਕਈ ਵਾਰ ਆਪਣੀ ਸੁਣਵਾਈ ਉਥੇ ਵੀ ਕਰਵਾ ਦਿੰਦੇ ਜਿਥੇ ਇਸ ਬਾਰੇ ਸੋਚਣਾ ਵੀ ਅਸੰਭਵ ਹੁੰਦਾ। ਉਦਾਹਰਣ ਵਜੋਂ ਦਿੱਲੀ 'ਚ ਹੋਈ ਵਾਇਸਰਾਇ ਕਾਨਫਰੰਸ ਵਿਚ ਉਨ੍ਹਾਂ ਨੇ ਜੰਗ ਵਿਚ ਬਰਤਾਨਵੀ ਸਰਕਾਰ ਦੀ ਮਦਦ ਲਈ ਪੇਸ਼ ਹੋਏ ਮਤੇ ਦੀ ਪ੍ਰੋੜ੍ਹਤਾ ਕਰਨੀ ਸੀ। ਉਨ੍ਹਾਂ ਨੇ ਵਾਇਸਰਾਇ ਤੋਂ ਹਿੰਦੁਸਤਾਨੀ ਵਿਚ ਇਹ ਸ਼ਬਦ ਬੋਲਣ ਦੀ ਆਗਿਆ ਲੈ ਲਈ। ਪ੍ਰੋੜ੍ਹਤਾ ਕਰ ਹਟਣ ਪਿਛੋਂ ਉਨ੍ਹਾਂ ਨੂੰ ਵਧਾਈ ਦੇਣ ਵਾਲੇ ਸਜਨਾਂ ਨੇ ਦਸਿਆ ਕਿ ਅੰਗਰੇਜ਼ ਕਾਲ ਦੇ ਇਤਿਹਾਸ ਵਿਚ ਇਹ ਪਹਿਲਾ ਮੌਕਾ ਹੈ ਜਦੋਂ ਕੋਈ ਅਜਿਹੀ ਕਾਨਫਰੰਸ ਵਿਚ ਹਿੰਦੁਸਤਾਨੀ ਵਿਚ ਬੋਲਿਆ ਹੋਵੇ। ਇਸੇ ਤਰ੍ਹਾਂ ਹੀ ਇੰਗਲੈਂਡ ਵਿਚ ਹੋਈ ਗੋਲਮੇਜ਼ ਕਾਨਫਰੰਸ ਵਿਚ ਵੀ ਉਹ ਧੋਤੀ ਲੰਗੋਟੀ ਨਾਲ ਹੀ ਸ਼ਾਮਲ ਹੋਏ ਸਨ।

ਸੱਚ ਤੇ ਅਹਿੰਸਾਂ ਨੂੰ ਗਾਂਧੀ ਜੀ ਵੀ ਪਰਮ ਧਰਮ ਮੰਨਦੇ ਸਨ। ਉਨ੍ਹਾਂ ਨੇ ਜੀਵਨ ਭਰ ਇਸ ਤੇ ਅਮਲ ਕੀਤਾ। ਇਥੋਂ ਤਕ ਕਿ ਭਾਵੇਂ ਸੁਤੰਤਰਤਾ ਸਗਰਾਮੀਆਂ ਦਾ ਗਰਮ ਧੜਾ ਉਨ੍ਹਾਂ ਤੋਂ ਅੱਡ ਹੋ ਗਿਆ ਪਰ ਗਾਂਧੀ ਜੀ ਨੇ ਬਰਤਾਨਵੀ ਸਰਕਾਰ ਨਾਲ ਆਪਣੀ ਲੜਾਈ ਵਿਚ ਅਹਿੰਸਾ ਨੂੰ ਨਹੀਂ ਛਡਿਆ।

ਬਦੇਸ਼ਾਂ ਵਿਚ ਹੁੰਦੀ ਭਾਰਤੀਆਂ ਦੀ ਦੁਰਦਸ਼ਾ ਨੂੰ ਉਹ ਭਾਰਤ ਮਾਤਾ ਦੀ ਹੀ ਦੁਰਦਸ਼ਾ ਸਮਝ ਕੇ, ਇਸ ਤੋਂ ਛੁਟਕਾਰਾ ਦਿਵਾਉਣ ਲਈ ਸਾਰੀ ਉਮਰ ਯਤਨਸ਼ੀਲ ਰਹੇ। ਅਫਰੀਕਾ ਦੀ ਯਾਤਰਾ ਸਮੇਂ ਜਿੰਨੀ ਬੇਇਜ਼ਤੀ ਗਾਂਧੀ ਜੀ ਨੇ ਕਰਵਾਈ ਉਹ ਆਪਣੀ ਉਦਾਹਰਣ ਆਪ ਹੀ ਸੀ। ਇਕ ਵਾਰ ਜਦੋਂ ਉਹ ਯੋਗ ਟਿਕਟ ਲੈ ਕੇ ਗੱਡੀ ਵਿਚ ਸਫਰ ਕਰਨ ਬੈਠੇ ਤਦ ਪਹਿਲਾਂ ਤਾਂ ਉਨ੍ਹਾਂ ਨੂੰ ਗੱਡੀ ਵਿਚ ਜਗ੍ਹਾ ਦੇਣ ਤੋਂ ਹੀ ਨਾਂਹ ਕੀਤੀ ਗਈ। ਫਿਰ ਜੇ ਮਜਬੂਰ ਹੋ ਕੇ ਹਾਂ ਕੀਤੀ ਹੀ ਗਈ ਤਦ ਗੋਰਿਆਂ ਦੇ ਬਰਾਬਰ ਬੈਠਣਦਾ ਅਧਿਕਾਰ ਨਾ ਦੇ ਕੇ, ਚਾਲਕ ਨੇ ਗੱਡੀ ਤੋਂ ਬਾਹਰ ਆਪਣੀ ਥਾਂ ਬਿਠਾਇਆ। ਗਾਂਧੀ ਜੀ ਸਮਝਦੇ ਸਨ ਕਿ ਇਹ ਸਭ ਗਲਾਂ ਇਨ੍ਹਾਂ ਦੇ ਸਵੈਮਾਨ ਦੇ ਵਿਰੁਧ ਹਨ ਤੇ ਕਿਸੇ ਨਿਸਚਤ ਇਰਦੇ ਨਾਲ ਹੀ ਕੀਤੀਆ ਜਾ ਰਹੀਆਂ ਹਨ। ਪਰ ਫਿਰ ਵੀ ਉਹ ਭਰੇ ਪੀਤੇ ਬੈਠੇ ਰਹੇ। ਕੁਝ ਸਮਾਂ ਸਫਰ ਕਰਨ ਪਿਛੋਂ ਜਦ ਇਕ ਗੋਰੇ ਨੇ ਉਨ੍ਹਾਂ ਨੂੰ ਉਥੋਂ ਵੀ ਉਠਾਉਣ ਦਾ ਜਤਨ ਕੀਤਾ ਤਦ ਗਾਂਧੀ ਜੀ ਡਟ ਗਏ। ਇਸ ਤੇ ਗੋਰੇ ਨੇ ਉਨ੍ਹਾਂ ਨੂੰ ਰਜ ਕੇ ਕੁਟਿਆ ਮਾਰਿਆ ਤੇ ਪਤਾ ਨਹੀਂ ਗਾਂਧੀ ਜੀ ਦਾ ਉਥੇ ਕੀ ਹਾਲ ਹੁੰਦਾ ਜੇ ਨਾਲ ਦੀਆਂ ਕੁਝ ਸਵਾਰੀਆਂ ਉਨ੍ਹਾਂ ਨੂੰ ਨਾ ਛੁਡਾਉਂਦੀਆਂ। ਗਾਂਧੀ ਜੀ ਨੇ ਭਾਰਤੀਆਂ ਦੇ ਹਰ ਹੱਕ

ਲਈ ਅਫਰੀਕਾ ਵਿਚ ਜਦੋ ਜਹਿਦ ਕੀਤੀ ਤੇ ਭਾਰਤ ਅਤੇ ਭਾਰਤੀਆਂ ਬਾਰੇ ਬੜੇ ਨੀਵੇਂ ਵਿਚਾਰਾਂ ਨੂੰ ਗੋਰਿਆਂ ਦੇ ਮਨੋ ਕਾਫ਼ੀ ਹਦ ਤਕ ਕਢਿਆ।

ਲੋਕ ਸੇਵਾ ਦਾ ਆਪ ਨੂੰ ਬੜਾ ਸ਼ੌਕ ਸੀ। ਆਪਣੇ ਆਸ਼ਰਮ ਵਿਚ ਹਰ ਰੋਗੀ ਦੀ ਦੇਖ ਭਾਲ ਵਿਚ ਆਪ ਗਹਿਰੀ ਦਿਲਚਸਪੀ ਲੈਂਦੇ। ਜਦੋਂ ਕੋਈ ਵਬਾ ਫੈਲ ਜਾਂਦੀ ਤਦ ਆਪ ਦਾ ਧਿਆਨ ਉਧਰ ਕੇਂਦਰਤ ਹੋ ਜਾਂਦਾ। ਇਸੇ ਲਈ ਅ ਪ ਸੁਤੰਤਰਤਾ ਸੰਗਰਾਮ ਦੇ ਨਾਲ ਨਾਲ ਸਿਹਤ ਸਫਾਈ ਬਾਰੇ ਵੀ ਲੋਕਾਂ ਵਿਚ ਪਰਚਾਰ ਕਰਦੇ। ਦੁੱਖੀ ਤੇ ਗਰੀਬਾਂ ਵਲ ਦੇਖ ਕੇ ਆਪ ਦਾ ਮਨ ਬੜਾ ਦੁੱਖੀ ਹੁੰਦਾ। ਉਨ੍ਹਾਂ ਨੇ ਭਾਰਤ ਵਿਚੋਂ ਗਰੀਬੀ ਦੂਰ ਕਰਨ ਲਈ ਵੀ ਬੜੇ ਯੋਗ ਸੁਝਾਉ ਦਿਤੇ। 1968' ਚ ਭਾਰਤ ਆਏ ਉਨ੍ਹਾਂ ਦੇ ਇਕ ਸਾਥੀ, ਸਰਹੱਦੀ ਗਾਂਧੀ, ਅਬਦੁਲ ਗੁਫਾਰ ਖਾਂ ਨੇ ਵੀ ਭਾਰਤ ਵਾਸੀਆਂ ਨੂੰ ਗਾਂਧੀ ਜੀ ਦੇ ਭਾਰਤ ਦੀ ਖੁਸ਼ਹਾਲੀ ਬਾਰੇ ਵਿਚਾਰਾਂ ਦਾ ਮੁੜ ਚੇਤਾ ਕਰਵਾਇਆ।

ਸਦਾਚਾਰ ਤੇ ਸਵੈ ਸੰਜਮ ਗਾਂਧੀ ਜੀ ਦੇ ਜੀਵਨ ਦਾ ਵਿਸ਼ੇਸ਼ ਅੰਗ ਸੀ। ਉਹ ਸਮਝਦੇ ਸਨ ਕਿ ਜਦ ਤਕ ਕਿਸੇ ਕੌਮ ਦਾ ਆਚਰਨ ਠੀਕ ਹੈ ਉਦੋਂ ਤਕ ਕੋਈ ਵੀ ਹੋਰ ਬੁਰਾਈ ਕੌਮ ਨੂੰ ਤਬਾਹ ਨਹੀਂ ਕਰ ਸਕਦੀ। ਉਸ ਦਾ ਸੁਧਾਰ ਹੋ ਸਕਦਾ ਹੈ। ਇਸ ਲਈ ਉਨ੍ਹਾਂ ਨੇ ਸਦਾਚਾਰ ਬਾਰੇ ਹਮੇਸ਼ਾ ਹੀ ਪਰਚਾਰਿਆ। ਦੁਰਾਚਾਰ ਵਧਾਉਣ ਵਾਲੀ ਹਰ ਗੱਲ ਦਾ ਉਹ ਨਿਰਸੰਕੋਚ ਡਟਵਾਂ ਵਿਰੋਧ ਕਰਦੇ। ਪਛਮੀ ਵਿਚਾਰਧਾਰਾ ਦੇ ਉਹ ਇਸੇ ਗਲੋਂ ਹੀ ਵਿਰੋਧੀ ਸਨ। ਇਕ ਵਾਰ ਤਾਂ ਉਹਨਾਂ ਨੇ ਇਥੋਂ ਤਕ ਕਹਿ ਦਿਤਾ ਸੀ, "ਨਵੇਂ ਸੱਚ ਤੇ ਅਖਾਉਤੀ ਮਾਨਵ ਸੁਤੰਤਰਤਾ ਦੇ ਬਹਾਨੇ ਉਨਮਤ ਪੱਛਮ ਸਾਡੇ ਦੇਸ਼ ਵਿਚ ਸਵੈਇਛਾਚਾਰ ਦੀ ਜੋ ਸ਼ਰਾਬ ਭੇਜ ਰਿਹਾ ਹੈ, ਉਸ ਤੋਂ ਸਾਨੂੰ ਸੌ ਕੋਹਾਂ ਦੂਰ ਰਹਿਣਾ ਚਾਹੀਦਾ ਹੈ।

ਸਵੈ ਸੰਜਮ ਬਾਰੇ ਆਪਦੇ ਵਿਚਾਰ ਨੂੰ ਅਜ ਬਾਰ-ਬਾਰ ਦੁਹਰਾਉਣ ਦੀ ਲੋੜ ਹੈ। ਗਾਂਧੀ ਜੀ ਨੇ ਸਵੈ ਸੰਜਮ ਬਾਰੇ ਬਹੁਤ ਕੁਝ ਪੜ੍ਹਿਆ, ਵਿਚਾਰਿਆ ਤੇ ਅਪਣਾਇਆ। ਉਹ ਕਹਿੰਦੇ ਸਨ, "ਇਕ ਪਾਸੇ ਅਸੀਂ ਵਿਸ਼ੇ ਭੋਗ ਤੋਂ ਪੈਦਾ ਹੋਣ ਵਾਲੀ ਅਣਚਾਹੀ ਔਲਾਦ ਦਾ ਪਾਪ ਆਪਣੇ ਸਿਰ ਲੈਂਦੇ ਹਾਂ, ਦੂਜੇ ਪਾਸੇ ਈਸ਼ਵਰ ਉਸ ਪਾਪ ਨੂੰ ਮਿਟਾਉਣ ਲਈ ਸਾਨੂੰ ਅਨਾਜ ਦੀ ਤੰਗੀ, ਮਹਾਮਾਰੀ ਤੇ ਲੜਾਈ ਰਾਹੀਂ ਸਜ਼ਾ ਦਿੰਦਾ ਹੈ। ਜੇ ਇਸ ਤਿਹਰੇ ਪਾਪ ਤੋਂ ਬਚਣਾ ਹੈ ਤਾਂ ਸੰਜਮ ਰੂਪੀ ਕਾਰਗਰ ਉਪਾਉ ਦੇ ਰਾਹੀਂ ਅਣਚਾਹੀ ਔਲਾਦ ਨੂੰ ਰੋਕਣਾ ਚਾਹੀਦਾ ਹੈ।" ਉਨ੍ਹਾਂ ਦਾ ਇਹ ਪੱਕਾ ਵਿਚਾਰ ਸੀ ਕਿ ਸੰਜਮ ਤੋਂ ਦੂਰ ਜਾ ਕੇ ਅਸੀਂ ਸਦਾਚਾਰੀ ਹੋਣ ਦਾ ਦਾਅਵਾ ਨਹੀਂ ਕਰ ਸਕਦੇ।

ਗਾਂਧੀ ਜੀ ਨੂੰ ਵਿਦਿਆਰਥੀਆਂ ਤੇ ਯੁਵਕਾਂ ਦੀ ਸੰਭਾਲ ਦਾ ਬੜਾ ਫਿਕਰ ਸੀ! ਉਨ੍ਹਾਂ ਨੇ ਇਸ ਸਮੱਸਿਆ ਵਲ ਵੀ ਉਨ੍ਹਾਂ ਹੀ ਧਿਆਨ ਦਿਤਾ ਜਿੰਨਾਂ ਕਾਲਿਆਂ ਗੋਰਿਆਂ ਤੇ ਉਚਿਆਂ ਨੀਵਿਆਂ ਨੂੰ ਬਰਾਬਰ ਕਰਨ ਵਲ। ਉਹ ਕਹਿੰਦੇ ਸਨ, "ਅਜ ਕੱਲ੍ਹ ਵੱਡੇ ਬੁਢੇ ਜੋ ਕੁਝ ਵੀ ਕਹਿਣ ਉਸ ਤੇ ਵਿਸ਼ਵਾਸ਼ ਨਾ ਕਰਨਾ ਯੁਵਕਾਂ ਵਿਚ ਇਕ ਫੈਸ਼ਨ ਦੀ ਹੀ ਗੱਲ ਬਣ ਗਈ ਹੈ। ਮੈਂ ਇਹ ਕਹਿਣ ਲਈ ਤਿਆਰ ਨਹੀਂ ਕਿ ਇਹ ਗੱਲ ਬਿਲਕੁਲ ਉਚਿਤ ਨਹੀਂ ਹੈ। ਪਰ ਮੈਂ ਦੇਸ਼ ਦੇ ਯੁਵਕ ਯੁਵਤੀਆਂ ਨੂੰ ਸਾਵਧਾਨ ਕਰਨਾ ਚਾਹੁੰਦਾ ਹਾਂ ਕਿ ਵੱਡੇ ਬੁਢੇ ਜੋ ਕੁਝ ਵੀ ਕਹਿਣ ਉਸ ਦਾ ਹਮੇਸ਼ਾ ਕੇਵਲ ਇਸ ਲਈ ਖੰਡਨ ਕਰਨਾ ਕਿ ਉਹ ਬੁਢਿਆਂ ਰਾਹੀਂ ਕਿਹਾ ਗਿਆ ਹੈ—ਸਹੀ ਨਹੀਂ।" ਯੁਵਕਾਂ ਵਿਚ ਚਰਿਤਰ ਨਿਰਮਾਣ ਤੇ ਸਦਾਚਾਰ ਲਈ ਉਹ ਦੋ ਗੱਲਾਂ ਤੇ ਜ਼ੋਰ ਦਿੰਦੇ ਸਨ। ਪਹਿਲੀ ਇਹ ਕਿ "ਲੜਕੇ ਤੇ ਲੜਕੀਆਂ ਦਾ ਸਾਦਾ ਤੇ ਕੁਦਰਤੀ ਪਧਤੀ ਨਾਲ ਇਹ ਮਾਨਤਾ ਦੇ ਆਧਾਰ ਤੇ ਪਾਲਨ ਪੋਸ਼ਨ ਕੀਤਾ ਜਾਵੇ ਕਿ ਉਹ ਜੀਵਨ ਭਰ ਪਵਿੱਤਰ ਤੇ ਨਿਰਮਾਨ ਰਹਿਣ ਵਾਲੇ ਹਨ।" ਤੇ ਦੂਜੀ ਇਹ ਕਿ, "ਕਿਸੇ ਵੀ ਤਰ੍ਹਾਂ ਦਾ ਮਾਰਖੋਰਾ ਤੇ ਅਸ਼ਲੀਲ ਸਾਹਿਤ ਨਹੀਂ ਪੜ੍ਹਨਾ ਚਾਹੀਦਾ। ਮੰਦੇ ਵਿਚਾਰਾਂ ਦੀ ਦਵਾ ਨਵ ਪਵਿੱਤਰ ਤੇ ਨਿਰਮਲ ਵਿਚਾਰ ਹੀ ਹਨ।"

ਆਪਣੀ ਗੱਲ ਤੇ ਦ੍ਰਿੜ੍ਹ ਰਹਿਣਾ ਗਾਂਧੀ ਜੀ ਦੇ ਸੁਭਾਓ ਦਾ ਇਕ ਹੋਰ ਵਿਸ਼ੇਸ਼ ਅੰਗ ਸੀ। ਦ੍ਰਿੜ੍ਹਤਾ ਦਾ ਭਾਵੇਂ ਕੁਝ ਵੀ ਤੇ ਕਿੰਨਾਂ ਵੀ ਭਿਆਨਕ ਸਿਟਾ ਨਿਕਲਣ ਦਾ ਡਰ ਹੋ ਸਕਦਾ ਹੋਵੇ ਪਰ ਗਾਂਧੀ ਜੀ ਇਕ ਵਾਰੀ ਆਖੀ ਹੋਈ ਗੱਲ ਤੋਂ ਮੁੜਦੇ ਨਹੀਂ ਸਨ। ਇਥੋਂ ਤਕ ਕਿ ਇਕ ਵਾਰ ਉਨ੍ਹਾਂ ਦਾ ਦੂਜਾ ਪੁਤਰ ਮਨੀ ਲਾਲ ਸਖਤ ਬਿਮਾਰ ਹੋ ਗਿਆ ਡਾਕਟਰ ਨੇ ਉਸ ਨੂੰ ਆਂਡੇ ਤੇ ਚੂਜ਼ੇ ਦਾ ਸ਼ੋਰਬਾ ਦੇਣ ਲਈ ਕਿਹਾ ਪਰ ਗਾਂਧੀ ਜੀ ਨੇ ਕਟੜ ਸ਼ਾਕਾਹਾਰੀ ਹੋਣ ਦੇ ਨਾਤੇ ਨਾਂਹ ਕਰ ਦਿਤੀ। ਡਾਕਟਰ ਨੇ ਦੁਬਾਰਾ ਆਖਿਆ ਕਿ ਬੱਚਾ ਕਮਜ਼ੋਰ ਹੈ ਤੇ ਇਸ ਨੂੰ ਪਾਣੀ ਮਿਲਿਆ ਦੁੱਧ ਵੀ ਉਨ੍ਹਾਂ ਲਾਭਦਾਇਕ ਨਹੀਂ ਰਹਿ ਸਕਦਾ ਜਿੰਨਾਂ ਆਂਡੇ ਤੇ ਸ਼ੋਰਬਾ। ਨਾਲੇ ਆਮ ਹਿੰਦੂ ਵੀ ਅਜਿਹੀ ਹਾਲਤ ਵਿਚ ਡਾਕਟਰ ਦੀ ਰਾਇ ਬਿਨਾਂ ਸੰਕੋਚ ਤੋਂ ਮੰਨ ਹੀ ਲੈਂਦੇ ਹਨ। ਪਰ ਗਾਂਧੀ ਜੀ ਨੇ ਦ੍ਰਿੜ੍ਹਤਾ ਨਾਲ ਆਖਿਆ ਕਿ ਬੱਚੇ ਦਾ ਪਿਤਾ ਹੋਣ ਦੇ ਨਾਤੇ ਉਨ੍ਹਾਂ ਦੀ ਵਿਸ਼ੇਸ਼ ਜ਼ਿਮੇਵਾਰੀ ਹੈ ਤੇ ਉਸ ਅਧੀਨ ਉਹ ਆਪਣੇ ਬੱਚੇ ਨੂੰ ਖਾਣ ਲਈ ਉਹ ਚੀਜ਼ ਨਹੀਂ ਦੇ ਸਕਦੇ ਜਿਸ ਨੂੰ ਉਹ ਆਪ ਲਾਭਦਾਇਕ ਨਹੀਂ ਸਮਝਦੇ ਤੇ ਜੋ ਬੱਚੇ ਦੇ ਭਵਿੱਖ ਤੇ ਮਾੜਾ ਅਸਰ ਪਾਉਣ ਦੀ ਯੋਗਤਾ ਰੱਖਦੀ ਹੋਵੇ। ਤੇ ਅੰਤ ਉਨ੍ਹਾਂ ਨੇ ਆਪਣੇ ਬੱਚੇ ਦਾ ਇਲਾਜ ਆਪਣੇ ਢੰਗ ਨਾਲ ਹੀ ਕੀਤਾ।

ਇਸ ਤਰ੍ਹਾਂ ਗਾਂਧੀ ਜੀ ਨੇ ਵੀ ਇਹ ਸਿੱਧ ਕਰ ਦਿਤਾ ਸੀ ਕਿ ਸਾਦਾ ਜੀਵਨ ਜਿਊਣ ਵਾਲੇ ਮਨੁੱਖ ਕਿੰਨੇ ਉਚੇ ਵਿਚਾਰਾਂ ਵਾਲੇ ਹੋ ਸਕਦੇ ਹਨ। ●

ਘੁੰਤਰਾਂ

# ਫੇਰ ਦਿੱਲੀ ਦਾ ਕੀ ਹਾਲ ਹੈ ?

—ਦਲਬੀਰ

ਤੁਹਾਡਾ ਵੀ ਕਈ ਵਾਰੀ ਅਜਿਹੀ ਸਥਿਤੀ ਨਾਲ ਸਾਹਮਣਾ ਜ਼ਰੂਰ ਹੋਇਆ ਹੋਵੇਗਾ ਕਿ ਤੁਸੀਂ ਮਿਲਣ ਆਏ ਬੰਦੇ ਨਾਲ ਸ਼ਿਸਟਾਚਾਰ ਕਾਰਨ ਗੱਲਬਾਤ ਕਰਨਾ ਚਾਹੁੰਦੇ ਹੋ, ਪਰ ਗੱਲ ਕਰਨ ਲਈ ਕੁਝ ਨਹੀਂ ਹੁੰਦੀ। ਇਸਦੇ ਮੁਕਾਬਲੇ ਜੇਕਰ ਤੁਹਾਡਾ ਕੋਈ ਗੂੜ੍ਹਾ ਮਿੱਤਰ ਤੁਹਾਡੇ ਪਾਸ ਬੈਠਾ ਹੋਏ ਤਾਂ ਗਲ ਖਤਮ ਨਹੀਂ ਹੁੰਦੀ। ਗਲ ਨਾ ਅਹੁੜਣ ਵਾਲੀ ਘਟਨਾ ਤੋਂ ਪਹਿਲਾਂ ਮੈਂ ਅਪਣੇ ਇਕ ਮਿੱਤਰ ਦੀ ਗਲ ਸੁਣਾਉਂਦਾ ਹਾਂ। ਮੇਰਾ ਮਿੱਤਰ ਮੇਰੇ ਪਾਸ ਆਇਆ ਅਤੇ ਸਾਡੇ ਸਾਂਝੇ ਮਿੱਤਰ ਬਾਰੇ ਕਹਿਣ ਲਗਾ :

"ਯਾਰ, ਤੂੰ ਸਾਲਾ ਏਥੇ ਬੈਠਾ ਹੈ, ਤੇ ਉਹ ਹਰਾਮਜ਼ਾਦਾ ਮੇਰੇ ਨਾਲ ਹੁਣ ਗੁੱਸੇ ਲਗਦਾ ਹੈ।"

"ਕੌਣ ਤੇਰੇ ਨਾਲ ਗੁੱਸੇ ਲਗਦਾ ਹੈ ?" ਮੈਂ ਪੁਛਿਆ

"ਉਹੀ ਸਾਲਾ, ਪੋਂਗਾ ਪੰਡਤ ਨੰਦ ਕਿਸ਼ੋਰ ਹੋਰ ਕੌਣ।"

"ਪਰ ਕਿਉਂ ?"

"ਯਾਰ ਅਜ ਉਹ ਸਾਲਾ ਮੈਨੂੰ ਮਿਲਿਆ ਅੱਧਾ ਘੰਟਾ ਗੱਲਬਾਤ ਕਰਦਾ ਰਿਹਾ, ਪਰ ਉਸ (...) ਨੇ ਮੈਨੂੰ ਇਕ ਵੀ ਗਾਲ੍ਹ ਨਹੀਂ ਕੱਢੀ।"

ਗਲ ਸਚਮੁਚ ਗੰਭੀਰ ਸੀ। ਕੋਈ ਮਿੱਤਰ ਦੂਜੇ ਮਿੱਤਰ ਨਾਲ ਗਲਬਾਤ ਕਰੇ, ਪਰ ਗਾਲ੍ਹ ਕੋਈ ਨਾ ਕਢੇ, ਗਲ ਸਚਮੁਚ ਚਿੰਤਾਜਨਕ ਸੀ। ਪੰਜਾਬੀਆਂ ਦਾ ਇਹ ਖ਼ਾਸਾ ਹੈ ਕਿ ਜਿੰਨਾ ਗੂੜ੍ਹਾ ਮਿੱਤਰ, ਗਲਬਾਤ ਕਰਨ ਲਗਿਆਂ ਉਨੀ ਵੱਡੀ ਗਾਲ੍ਹ। ਤੇ ਜੇਕਰ ਕੋਈ ਮਿੱਤਰ ਗਲਬਾਤ ਦੌਰਾਨ ਸ਼ਿਸਟਾਚਾਰ ਵਰਤੇ ਅਤੇ ਗਾਲ੍ਹ ਨਾ ਕਢੇ ਤਾਂ ਇਹ ਸਚਮੁਚ ਚਿੰਤਾ ਵਾਲੀ ਗਲ ਹੋ ਜਾਂਦੀ ਹੈ।

ਮੇਰਾ ਇਕ ਮਿੱਤਰ ਅਜ ਕਲ ਕਮਾਈ ਦੇ ਚੱਕਰਾਂ ਵਿਚ ਡੁਬਾਈ ਦੀ ਗਰਮੀ ਵਿਚ ਤੱਤੀਆਂ ਤਵੀਆਂ ਸੇਕ ਰਿਹਾ ਹੈ। ਕਦੇ ਉਹ ਉਸ ਪਰਚੇ ਦਾ ਮੈਨੇਜਰ ਹੁੰਦਾ ਸੀ, ਜਿਸਦਾ ਮੈਂ ਸੰਪਾਦਕ ਹੁੰਦਾ ਸਾਂ ਤੇ ਜਿਹੜਾ ਪਰਚਾ ਪ੍ਰਕਾਸ਼ਕਾਂ, ਛਾਪਕਾਂ ਅਤੇ ਮੰਗ ਮੰਗ ਕੇ ਪਰਚੇ ਪੜ੍ਹਨ ਵਾਲਿਆਂ ਦੀ ਮਿਹਰ ਸਦਕਾ ਦੋ ਸਾਲ ਦੀ ਬਾਲੜੀ ਜਹੀ ਉਮਰ ਵਿਚ ਹੀ ਸਵਰਗ ਸਿਧਾਰ ਗਿਆ ਸੀ। ਪਿਛਲੇ ਦਿਨੀਂ ਉਨ ਦੀ ਇਕ ਚਿੱਠੀ ਆਈ, ਜਿਹੜੀ ਗਾਲ੍ਹਾਂ ਨਾਲ ਭਰਪੂਰ ਸੀ। ਸੱਚ ਜਾਣਿਉਂ ਬਹੁਤ ਆਨੰਦ ਆਇਆ ਉਹ ਚਿੱਠੀ ਪੜ੍ਹਕੇ। ਪਰ ਕਿੰਨੀ ਮੁਸ਼ਕਲ ਹੋਈ ਸੀ, ਜਦੋਂ ਮੇਰੀ ਬੀਵੀ ਨੇ ਕਿਹਾ ਕਿ ਉਹ ਵੀ ਚਿੱਠੀ ਪੜ੍ਹੇਗੀ। "ਜਦ ਮੇਰੀਆਂ ਸਹੇਲੀਆਂ ਦੀਆਂ ਚਿੱਠੀਆਂ ਤੁਸੀਂ ਪੜ੍ਹ ਲੈਂਦੇ ਹੋ ਤਾਂ ਤੁਹਾਡੇ ਮਿੱਤਰਾਂ ਦੀਆਂ ਚਿੱਠੀਆਂ ਮੈਂ ਕਿਉਂ ਨਹੀਂ ਪੜ੍ਹ ਸਕਦੀ", ਉਸਦੀ ਇਸ ਜ਼ੋਰਦਾਰ ਦਲੀਲ ਅਗੇ ਮੈਂ ਨਿਰ ਉੱਤਰ ਸਾਂ। ਗਲਬਾਤ ਰੁਕ ਗਈ ਸੀ, ਸਿਰਫ ਮੇਰੀ ਵਲੋਂ—ਉਸ ਵਲੋਂ ਨਹੀਂ।

ਹਾਂ ਤੇ ਮੇਰੇ ਇਕ ਮਿੱਤਰ ਨੂੰ ਦਿਲੀ ਤੋਂ ਇਕ ਵਿਅਕਤੀ ਮਿਲਣ ਆਇਆ। ਉਨ੍ਹਾਂ ਦੀ ਕੋਈ ਥੋੜੀ ਬਹੁਤੀ ਪੁਰਾਣੀ ਜਾਣਕਾਰੀ ਸੀ। ਪਰ ਏਨੀ ਨਹੀਂ ਕਿ ਉਹ ਕੋਈ ਗਲਬਾਤ ਕਰ ਸਕਣ। ਗਾਲ੍ਹ ਕਢਣੀ ਤਾਂ ਦੂਰ ਦੀ ਗਲ ਹੈ। ਮਿਲਣ ਆਏ ਸੱਜਣ ਲਈ ਵੀ ਕੋਈ ਬਹੁਤੀ ਖੁਲ੍ਹ ਵਾਲੀ ਗਲ ਨਹੀਂ ਸੀ।

"ਸੁਣਾਓ ਫਿਰ ਦਿਲੀ ਦਾ ਕੀ ਹਾਲ ਚਾਲ ਹੈ ?" ਮੇਰੇ ਮਿੱਤਰ ਨੇ ਪੁਛਿਆ।

"ਜੀ ਬਸ ਠੀਕ ਠਾਕ ਹੈ।" ਉਸ ਸੱਜਣ ਨੇ ਉੱਤਰ ਦਿਤਾ।

ਗਲਬਾਤ ਫੇਰ ਰੁਕ ਗਈ ਸੀ। ਮੇਰਾ ਮਿੱਤਰ ਮੇਜ਼ ਉਤੇ ਪਈ ਕੋਈ ਫਾਈਲ ਵੇਖਣ ਲਗ ਪਿਆ। ਬਾਹਰੋਂ ਆਇਆ ਸੱਜਣ ਭੰਬਤਰੇ ਦੀਦੇ ਕਦੀ ਛੱਤ ਵਲ ਦੇਖਦਾ ਰਿਹਾ। ਮੇਰੇ ਮਿੱਤਰ ਨੇ ਨੌਕਰ ਨੂੰ ਚਾਹ ਲਿਆਉਣ ਲਈ ਕਿਹਾ। ਚਾਹ ਆ ਗਈ। ਕੱਪ ਬਾਹਰੋਂ ਆਏ ਸੱਜਣ ਦੇ ਅਗੇ ਕਰਕੇ ਫੇਰ ਚੁੱਪ ਕਰਕੇ ਐਵੇਂ ਹੱਥ ਪੈਰ ਮਾਰਦਾ ਰਿਹਾ, ਚਾਹ ਖਤਮ ਹੋ ਗਈ ਤੇ ਫੇਰ ਗਲ ਸ਼ੁਰੂ ਕੀਤੀ, "ਹੋਰ ਸੁਣਾਓ ਫਿਰ ਦਿਲੀ ਦਾ ਕੀ ਹਾਲ ਹੈ ?"

"ਜੀ ਬਸ ਤੁਹਾਡੀ ਮਿਹਰ ਹੈ।", ਉਸ ਉੱਤਰ ਦਿਤਾ

ਗਲਬਾਤ ਫੇਰ ਰੁਕ ਗਈ ਸੀ। ਅਸੀਂ ਛੋਟੇ ਹੁੰਦੇ ਪੜ੍ਹਦੇ ਹੁੰਦੇ ਸਾਂ ਕਿ ਅੰਗਰੇਜ਼ ਲੋਕ ਉਨਾ ਚਿਰ ਕਿਸੇ ਨਾਲ ਗਲਬਾਤ ਨਹੀਂ ਕਰਦੇ ਜਿੰਨਾ ਚਿਰ ਉਹਨਾਂ ਦੀ ਕੋਈ ਜਾਨ-ਪਹਿਚਾਣ ਨਾ ਕਰਾਵੇ। ਤੇ ਜੇਕਰ ਜਾਣ ਪਹਿਚਾਣ ਕਰਾਉਣ ਵਾਲਾ ਨਾ ਹੋਵੇ ਤਾਂ ਉਹ ਇੰਜ ਗਲ ਸ਼ੁਰੂ ਕਰਦੇ ਹਨ। ਇਕ ਕਹਿੰਦਾ ਹੈ, "ਅਜ ਮੌਸਮ ਕਾਫੀ ਚੰਗਾ ਹੈ।"

"ਹਾਂ ਧੁੱਪ ਚੰਗੀ ਨਿਕਲੀ ਹੋਈ ਹੈ।"

ਤੇ ਫੇਰ ਇਸ ਤੋਂ ਬਾਦ ਉਹ ਜ਼ਮਾਨੇ ਭਰ ਦੀਆਂ ਗਲਾਂ ਕਰ ਦਿੰਦੇ ਹਨ। ਲੇਬਰ ਪਾਰਟੀ ਦੀਆਂ ਚੋਣਾਂ ਤੋਂ ਲੈ ਕੇ ਪਾਵੇਲਵਾਦੀਆਂ ਤਕ ਦੇ ਹਿੰਦੁਸਤਾਨੀਆਂ ਦੇ ਸ਼ਹਿਰ ਸਾਊਥਹਾਲ ਤਕ। ਮੇਰਾ ਮਿੱਤਰ ਸ਼ਾਇਦ ਇਸ ਗਲ ਤੋਂ ਜਾਣੂ ਨਹੀਂ ਸੀ। ਉਹ ਚਾਹੁੰਦਾ ਤਾਂ ਪੁਛ ਸਕਦਾ ਸੀ ਕਿ ਦਿੱਲੀ ਵਿਚ ਰਾਜਨੀਤੀ ਕਿਵੇਂ ਹੈ? ਕਦੇ ਪਾਰਲੀਆਮੈਂਟ ਦੇਖੀ ਹੈ ਜਾਂ ਨਹੀਂ? ਜੇ ਉਹ ਇਸਦਾ ਉੱਤਰ ਹਾਂ ਵਿਚ ਦਿੰਦਾ ਤਾਂ ਫੇਰ ਉਹ ਅਗੋਂ ਸੈਂਕੜੇ ਸਵਾਲ ਕਰ ਸਕਦਾ ਸੀ, ਰਾਜਨੀਤੀ ਬਾਰੇ, ਰਾਜਨੀਤਿਕ ਆਗੂਆਂ ਬਾਰੇ, ਤਬਦੀਲਿਆਂ ਬਾਰੇ ਤੇ ਹੋਰ ਸੈਂਕੜੇ ਗਲਾਂ ਬਾਰੇ। ਹੋਰ ਨਹੀਂ ਤਾਂ ਉਹ ਉਸਦੀ ਬੀਵੀ ਬਾਰੇ, ਉਸਦੇ ਬੱਚਿਆਂ ਬਾਰੇ, ਉਨ੍ਹਾਂ ਦੀ ਪੜ੍ਹਾਈ ਬਾਰੇ। ਪਰ ਉਹ ਤਾਂ ਚੁੱਪ ਚਾਪ ਬੈਠਾ ਬਾਹਰੋਂ ਆਏ ਸੱਜਣ ਵਲ ਦੇਖਣ ਤੋਂ ਕੰਨੀਂ ਕਤਰਾ ਰਿਹਾ ਸੀ ਤੇ ਉਹ ਸੱਜਣ ਇਕ ਰਸਾਲਾ ਚੁਕ ਕੇ ਉਸ ਵਿਚ ਨਜ਼ਰਾਂ ਜਮਾਈ ਬੈਠਾ ਸੀ। ਜਦੋਂ ਉਸ ਨਜ਼ਰਾਂ ਰਸਾਲੇ ਤੋਂ ਚੁਕੀਆਂ ਅਤੇ ਉਹ ਮੇਰੇ ਮਿੱਤਰ ਦੀਆਂ ਨਜ਼ਰਾਂ ਨਾਲ ਮਿਲੀਆਂ ਤਾਂ ਮਿਤਰ ਨੇ ਫੇਰ ਗਲ ਛੇੜੀ।

"ਹੋਰ ਸੁਣਾਓ ਫਿਰ ਦਿਲੀ ਦਾ ਕੀ ਹਾਲ ਚਾਲ ਹੈ।"

ਜੇ ਮੈਂ ਬਾਹਰੋਂ ਆਏ ਸੱਜਣ ਦੀ ਥਾਂ ਤੇ ਹੁੰਦਾ ਤਾਂ ਸ਼ਾਇਦ ਕਹਿ ਦਿੰਦਾ ਕਿ, "ਲੱਖ ਲਾਅਨਤ ਹੈ, ਬੇੜਾ ਗਰਕ ਹੈ, ਨਾਲੇ ਦਿਲੀ ਦਾ, ਨਾਲੇ ਦਿਲੀ ਤੋਂ ਆਏ ਸੱਜਣ ਦਾ ਤੇ ਨਾਲ ਪੁੱਛਣ ਵਾਲੇ ਦਾ।" ਪਰ ਬਾਹਰੋਂ ਆਇਆ ਸੱਜਣ ਮੇਰੇ ਵਰਗਾ ਜਾਹਲ ਤਾਂ ਸੀ ਨਹੀਂ। ਸੋ ਉਸ ਫੇਰ ਉਸ ਨਿਮਰਤਾ ਨਾਲ ਉੱਤਰ ਦਿਤਾ:

"ਜੀ ਬਸ ਠੀਕ ਠਾਕ ਹੈ।"

ਗਲਬਾਤ ਕਰਨ ਦਾ ਹੁਨਰ ਮਰਦਾਂ ਨਾਲੋਂ ਔਰਤਾਂ ਨੂੰ ਬਹੁਤ ਜਿਆਦਾ ਆਉਂਦਾ ਹੈ। ਮਰਦਾਂ ਦਾ ਕੀ ਭੈੜਾ ਹਾਲ ਹੁੰਦਾ ਹੈ, ਇਹ ਤਾਂ ਤੁਸੀਂ ਉਪਰ ਦੇਖ ਹੀ ਲਿਆ, ਪਰ ਔਰਤਾਂ ਨੂੰ ਏਨੀ ਮੁਸ਼ਕਲ ਨਹੀਂ ਹੁੰਦੀ। ਉਹਨਾਂ ਨੂੰ ਤਾਂ ਬਸ ਇਹ ਪੁੱਛਣਾ ਪੈਂਦਾ ਹੈ ਕਿ ਅਗਲੀ ਔਰਤ ਦੀ ਸਾੜ੍ਹੀ ਸਿਲਕ ਦੀ ਹੈ, ਜਾਰਜਟ ਦੀ ਜਾਂ ਕਾਹਦੀ। ਤੇ ਬਸ ਪੰਦਰਾਂ ਮਿੰਟਾਂ ਵਿਚ ਉਹ ਇਕ ਦੂਜੇ ਦੇ ਕੁਨਬਿਆਂ ਦੀਆਂ ਸਿਰਫ ਜਾਣੂ ਹੀ ਨਹੀਂ ਹੁੰਦੀਆਂ, ਸਗੋਂ ਉਨ੍ਹਾਂ ਦੀ ਕੋਈ ਨਾ ਕੋਈ ਸਾਕ ਸਕੀਰੀ ਵੀ ਨਿਕਲ ਆਈ ਹੁੰਦੀ ਹੈ। ਪਤਾ ਨਹੀਂ ਇਹ ਹੁਨਰ ਔਰਤਾਂ ਨੂੰ ਕਿਥੋਂ ਪ੍ਰਾਪਤ ਹੋ ਜਾਂਦਾ ਹੈ!

ਪਰ ਇਹ ਹੁਨਰ ਸਿਰਫ ਔਰਤਾਂ ਪਾਸ ਹੀ ਹੈ, ਇਹ ਗਲ ਠੀਕ ਨਹੀਂ। ਕੁਝ ਮਰਦ ਵੀ ਗਲਬਾਤ ਕਰਨੀ ਜਾਣਦੇ ਹਨ। ਮੇਰੇ ਜਾਣੂਆਂ ਵਿਚੋਂ ਵੀ ਇਕ ਦਿੱਖ ਤੋਂ ਬਜ਼ੁਰਗ ਪਰ ਦਿਲੋਂ ਜਵਾਨ ਬੰਦਾ ਵੀ ਇਸ ਹੁਨਰ ਦਾ ਧਨੀ ਹੈ। ਸੜਕ ਜਾਂਦਿਆਂ ਕਿਸੇ ਸੱਜਣ ਨੂੰ ਬੁਲਾ ਲੈਣਾ ਤੇ ਫੇਰ ਉਸ ਨਾਲ ਜ਼ਮਾਨੇ ਭਰ ਦੀਆਂ ਗਲਾਂ ਕਰ ਲੈਣਾ ਉਸ ਨਾਲੋਂ ਵਧ ਕਿਸੇ ਨੂੰ ਨਹੀਂ ਆਉਂਦਾ। ਤੇ ਉਸਦੇ ਇਸ ਹੁਨਰ ਕਾਰਨ ਮੇਰਾ ਵੀ ਸਿਰ ਉੱਚਾ ਹੋ ਹੀ ਜਾਂਦਾ ਹੈ ਕਿ ਆਖਰ ਮਰਦਾਂ ਨੂੰ ਵੀ ਇਹ ਹੁਨਰ ਪ੍ਰਾਪਤ ਹੈ।

ਗਲਬਾਤ ਕਰਨਾ ਹਰ ਬੰਦੇ ਲਈ ਲਾਜ਼ਮੀ ਹੈ। ਪਰ ਮੇਰਾ ਮਿੱਤਰ ਹਾਲੇ ਵੀ ਮੇਜ਼ ਪਿਛੇ ਬੈਠਾ ਆਪਣਾ ਕੰਮ ਕਰੀ ਜਾ ਰਿਹਾ ਸੀ। ਤੇ ਬਾਹਰੋਂ ਆਇਆ ਸੱਜਣ ਵੀ ਮੇਜ ਉਤੇ ਉਂਗਲਾਂ ਠੋਕ ਰਿਹਾ ਸੀ। ਸ਼ਾਇਦ ਹਰ ਕੋਈ ਗਲਬਾਤ ਦਾ ਕੋਈ ਵਿਸ਼ਾ ਲੱਭ ਰਿਹਾ ਹੋਵੇਗਾ। ਬਾਹਰੋਂ ਆਏ ਸੱਜਣ ਨੇ ਮੂੰਹ ਉਤਾਂਹ ਚੁਕਿਆ, ਤਾਂ ਮੇਰੇ ਮਿੱਤਰ ਨੂੰ ਜਿਵੇਂ ਕੋਈ ਗਲ ਲਭ ਪਈ ਹੁੰਦੀ ਹੈ। ਉਸ ਪ੍ਰਾਹੁਣੇ ਸੱਜਣ ਨੂੰ ਸਵਾਲ ਕੀਤਾ:

"ਹੋਰ ਸੁਣਾਓ ਫਿਰ ਦਿਲੀ ਦਾ ਕੀ ਹਾਲ ਚਾਲ ਹੈ?"

"ਜੀ, ਬਸ ਬਿਲਕੁਲ ਹੀ ਠੀਕ ਠਾਕ ਹੈ।"

# ਸੰਗੀਤ ਵਿਚ ਗ਼ਜ਼ਲ ਸ਼ੈਲੀ

ਪ੍ਰੋ: ਜੋਗਿੰਦਰ ਸਿੰਘ 'ਬਾਵਰਾ'
ਗੋ: ਰਣਧੀਰ ਕਾਲਜ ਕਪੂਰਥਲਾ

ਛੰਦ ਸ਼ਾਸਤਰ ਦੇ ਅਧਾਰ ਤੇ ਬਣੇ ਹੋਏ ਫਾਰਸੀ ਜਾਂ ਉਰਦੂ ਦੇ ਸ਼ਬਦਾਂ ਨੂੰ ਸ਼ਿਅਰ ਕਿਹਾ ਜਾਂਦਾ ਹੈ। ਉਰਦੂ ਕਵਿਤਾ ਵਿਚ ਮਰਸੀਆ, ਰੁਬਾਈ, ਮਸਨਵੀ, ਮੁਸਲਸ, ਮੁਖ ਮਸ ਆਦਿ ਪ੍ਰਕਾਰਾਂ ਤੋਂ ਛੁਟ ਗ਼ਜ਼ਲ ਆਪਣਾ ਇਕ ਵਿਸ਼ੇਸ਼ ਮਹੱਤਵ ਪੂਰਨ ਸਥਾਨ ਰਖਦੀ ਹੈ। ਅੱਜ ਕਲ ਪੰਜਾਬੀ ਵਿਚ ਵੀ ਗਜ਼ਲ ਲਿਖਣ ਤੇ ਗਾਨ ਦਾ ਪ੍ਰਚਾਰ ਹੋ ਰਿਹਾ ਹੈ। ਇਹ ਪੰਜਾਬੀ ਭਾਸ਼ਾ, ਪੰਜਾਬੀ ਲਿਖਾਰੀ ਅਤੇ ਪੰਜਾਬੀ ਮਨੁੱਖ ਦੀ ਵਿਸ਼ੇਸ਼ਤਾ ਹੈ ਕਿ ਉਹ ਹਰ ਬੋਲੀ ਨੂੰ ਅਤੇ ਸ਼ੈਲੀ ਨੂੰ ਅਪਨਾਉਣ ਤੋਂ ਗੁਰੇਜ਼ ਨਹੀਂ ਕਰਦਾ।

ਸ਼ਿਅਰ ਅਰਬੀ ਭਾਸ਼ਾ ਦਾ ਇਕ ਸ਼ਬਦ ਹੈ ਜਿਸ ਦਾ ਅਰਥ ਜ਼ਨਾਨਾ ਜ਼ੁਲਫ਼ (ਵਾਲ) ਹੈ। ਗ਼ਜ਼ਲ ਇਕ ਸੁੰਦਰੀ ਹੈ ਤੇ ਸ਼ਿਅਰ ਉਸ ਦੇ ਕੇਸ ਹਨ। ਮਿਸਰਾ, ਮਤਲਾ, ਕਾਫ਼ੀਆ ਅਤੇ ਰਦੀਫ਼ ਆਦਿ ਗ਼ਜ਼ਲ ਦੇ ਅੰਗ ਹਨ। ਅਮੀਰ ਖੁਸਰੋ ਨੇ ਈਰਾਨੀ ਸੰਗੀਤ ਦੇ ਆਧਾਰ ਤੇ ਭਾਰਤੀ ਰਾਗਾਂ ਵਿਚ ਤਰਾਨਾ, ਕੌਲ, ਕਲਬਾਨਾ, ਨਕਸ਼ੋਗੁਲ ਦਾ ਆਵਿਸ਼ਕਾਰ ਕੀਤਾ ਅਤੇ ਕਵਾਲੀ ਦਾ ਵੀ ਪ੍ਰਚਾਰ ਕੀਤਾ। ਮੁਸਲਮਾਨ ਆਪਣੇ ਫ਼ਕੀਰਾਂ (ਔਲੀਆਵਾਂ) ਦੇ ਮਕਬਰਿਆਂ ਤੇ ਉਹਨਾਂ ਦੇ ਉਰਸ ਕਵਾਲੀ ਤੇ ਗ਼ਜ਼ਲਾਂ ਰਾਹੀਂ ਹੀ ਮਨਾਉਂਦੇ ਹਨ।

ਉਰਦੂ ਦੇ ਪ੍ਰਸਿਧ ਸ਼ਾਇਰ ਅਹਿਮਦਾਬਾਦ ਦੇ ਇਕ ਫ਼ਕੀਰ ਸ਼ਾਇਰ ਸ਼ਾਹ ਵਲੀ ਅਲਾਹ ਹੋਏ ਹਨ। ਉਹਨਾਂ ਨੇ ਦਿੱਲੀ ਵਿਚ ਆ ਕੇ ਸੰਮਤ 1780 ਵਿਚ ਗ਼ਜ਼ਲਾਂ ਨਾਲ ਧੂਮ ਮਚਾ ਦਿਤੀ। ਹਿੰਦੀ ਦੇ ਨਾਲ ਅਰਬੀ ਅਤੇ ਫ਼ਾਰਸੀ ਦੇ ਸ਼ਬਦ ਮਿਲਾ ਕੇ ਵਲੀ ਨੇ ਇਕ ਸੌਖੀ ਭਾਸ਼ਾ ਅਪਣਾਈ, ਜਿਸਦਾ ਦਿੱਲੀ ਵਾਲਿਆਂ ਨੇ ਬੜਾ ਸਵਾਗਤ ਕੀਤਾ। ਪਰ ਵਿਦਵਾਨਾਂ ਨੇ ਉਸਨੂੰ 'ਰੇਖਤਾ' ਕਿਹਾ ਜਿਸਦ ਅਰਥ ਹੈ 'ਭਰਸ਼ਟ'। ਧੀਰੇ ਧੀਰੇ ਫ਼ਾਰਸੀ ਕਚਹਿਰੀਆਂ ਦੀ ਅਤੇ ਉਰਦੂ ਆਮ ਬੋਲਚਾਲ ਦੀ ਭਾਸ਼ਾ ਬਣ ਗਈ। ਮੁਗ਼ਲ ਕਾਲ ਵਿਚ ਵੀ ਦਿੱਲੀ ਦਰਬਾਰ ਵਿਚ ਪਹੁੰਚਣ ਲਈ ਗ਼ਜ਼ਲਗੋ ਹੋਣਾ ਬਹੁਤ ਜ਼ਰੂਰੀ ਸੀ। ਅੱਲਾਉਦੀਨ, ਇਬਰਾਹੀਮ ਲੋਧੀ, ਹਮਾਯੂੰ, ਜਹਾਂਗੀਰ, ਸ਼ਾਹਜਹਾਨ ਅਤੇ ਅੰਤਿਮ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ 'ਜ਼ਫ਼ਰ' ਚੰਗੇ ਗ਼ਜਲਕਾਰ ਸਨ। ਕਵਾਲਾਂ ਤੇ ਸ਼ਾਇਰਾਂ ਦੀ ਇਜ਼ਤ ਕਿਸੇ ਸੂਫ਼ੀ ਫਕੀਰ ਜਾਂ ਵਜ਼ੀਰ ਨਾਲੋਂ ਘੱਟ ਨਹੀਂ ਸੀ ਹੁੰਦੀ। ਗ਼ਜ਼ਲ ਹਿਰਦੇ ਦੀ ਹਕੀਕੀ ਆਸ਼ਕੀ ਦਾ ਪ੍ਰਗਟਾਵਾ ਕਰਨ ਦਾ ਸਾਧਨ ਹੈ। ਗ਼ਜ਼ਲ ਬਾਰੇ ਇਹ ਵੀ ਕਿਹਾ ਜਾਂਦਾ ਹੈ ਕਿ ਇਸ ਦਾ ਜਨਮ ਫ਼ਾਰਸ ਦੇ ਲੋਕ ਗੀਤਾਂ ਵਿਚੋਂ ਹੋਇਆ ਤੇ ਇਸਦਾ ਪ੍ਰਸਾਰ ਅਰਬ ਤੋਂ ਹੁੰਦਾ ਹੋਇਆ ਭਾਰਤ ਪਹੁੰਚਿਆ। ਚੰਗੀ ਗ਼ਜ਼ਲ ਉਹ ਹੁੰਦੀ ਹੈ ਜੋ ਇਸ਼ਕ-ਓ-ਮੁਹੱਬਤ ਦੀਆਂ ਸਚਾਈਆਂ ਬਾ-ਅਸਰ ਜ਼ਾਹਰ ਕਰੇ।

ਗ਼ਜ਼ਲ ਦੇ ਪ੍ਰਚਾਰ ਵਿਚ ਸੂਫ਼ੀ ਸੰਤਾਂ ਦਾ ਬੜਾ ਹੱਥ ਹੈ ਇਨ੍ਹਾਂ ਗੀਤਾਂ ਰਾਹੀਂ ਉਹਨਾਂ ਨੇ ਅਲੱਗ ਅਲੱਗ ਧਰਮਾਂ ਵਿਚ ਏਕਤਾ ਲਿਆਉਣ ਦਾ ਯਤਨ ਕੀਤਾ। ਇਸੇ ਕਰਕੇ ਗ਼ਜ਼ਲ ਵਿਚ ਸ਼ਿੰਗਾਰ ਦੇ ਨਾਲ ਸੂਫ਼ੀਆਨਾ ਰੰਗ ਵੀ ਠਾਠਾਂ ਮਾਰਦਾ ਹੈ। ਗ਼ਜ਼ਲ ਵਿਚ ਘੱਟ ਤੋਂ ਘੱਟ 5 ਸ਼ਿਅਰ ਹੋਣੇ ਲਾਜ਼ਮੀ ਹਨ। ਗ਼ਜ਼ਲ ਦਾ ਪਹਿਲਾ ਸ਼ਿਅਰ ਸੰਗੀਤ ਦੀ ਭਾਸ਼ਾ ਵਿਚ ਸਥਾਈ ਤੇ ਬਾਕੀ ਦੇ ਅੰਤਰਾ ਕਹੇ ਜਾਂਦੇ ਹਨ। ਗ਼ਜ਼ਲ ਦੇ ਦੋ ਬਰਾਬਰ ਚਰਨ 'ਮਿਸਰਾ' ਕਹਾਂਦੇ ਹਨ। ਸ਼ਿਅਰ ਦੇ ਅੰਤ ਵਿਚ ਜਿੰਨ੍ਹਾਂ ਸ਼ਬਦਾਂ ਨੂੰ ਦੁਹਰਾਇਆ ਜਾਂਦਾ ਹੈ ਉਸਨੂੰ 'ਰਦੀਫ਼' ਤੇ ਉਸਤੋਂ ਪਹਿਲੇ ਸ਼ਬਦ ਨੂੰ 'ਕਾਫ਼ੀਆ' ਕਿਹਾ ਜਾਂਦਾ ਹੈ। ਪਹਿਲੇ ਸ਼ਿਅਰ ਨੂੰ 'ਮਤਲਾ' ਤੇ ਆਖਰੀ ਨੂੰ 'ਮਕਤਾ' ਕਿਹਾ ਜਾਂਦਾ ਹੈ। ਸਥਾਈ ਨਾਲੋਂ ਅੰਤਰਿਆਂ ਦੀ ਤਰਜ਼ ਅਲਗ ਹੁੰਦੀ ਹੈ। ਇਹ ਆਮ ਤੌਰ ਤੇ ਦਾਦਰਾ, ਕਹਿਰਵਾ, ਰੂਪਕ, ਦਈਆ, ਪਸ਼ਤੋ ਅਤੇ ਪੰਜਾਬੀ ਤ੍ਰਿਤਾਲ ਆਦਿ ਵਿਚ ਗਾਈ ਜਾਂਦੀ ਹੈ। ਇਸਦਾ ਅਨਿਬੰਧ ਰੂਪ ਤਰਨਮ ਵਿਚ ਪੇਸ਼ ਕੀਤਾ ਜਾਂਦਾ ਹੈ। ਇਸਦਾ ਗਾਇਨ ਵਿਚ ਇਕ ਖਾਸ ਸਥਾਨ ਬਣ ਚੁਕਾ ਹੈ। ਇਸ ਦੀ ਆਯੂ ਗੀਤਾਂ ਨਾਲੋਂ ਵਧੇਰੇ ਲੰਮੀ ਹੁੰਦੀ ਹੈ। ਹਰ ਫਿਲਮ ਵਿਚ ਇਕ ਦੋ ਗ਼ਜ਼ਲਾਂ ਦੇਣ ਦਾ ਚਲਨ ਹੈ। ਤਬਲਾ ਵਾਦਕ ਲੱਗੀ, ਪਲਟਾ ਰੇਲਾ ਆਦਿ ਬਜਾ ਕੇ ਤਿਹਾਈ ਲਗਾ ਕੇ ਸੱਮ ਤੇ ਆ ਮਿਲਦਾ ਹੈ। ਗ਼ਜ਼ਲ ਛੋਟੀਆਂ ਛੋਟੀਆਂ ਹਰਕਤਾਂ ਜਿਵੇਂ ਮੁਰਕੀ,

ਖਟਕਾ, ਗਮਕ, ਮੀਂਡ, ਸੂਤ ਆਦਿ ਨਾਲ ਸਜਾਈ ਜਾਂਦੀ ਹੈ। ਹਰ ਸ਼ਬਦ ਨੂੰ ਉਸਦੇ ਭਾਵ ਰਾਹੀਂ ਸੁਰਾਂ ਨਾਲ ਅਲੰਕ੍ਰਿਤ ਕੀਤਾ ਜਾਂਦਾ ਹੈ। ਅੱਜ ਕਲ ਗ਼ਜ਼ਲ ਵੀ ਗੀਤਾਂ ਦੀ ਤਰ੍ਹਾਂ ਹੀ ਗਾਈ ਜਾਣ ਲਗ ਪਈ ਹੈ। ਗ਼ਜ਼ਲ ਨੂੰ ਹਰ ਕੋਈ ਨਹੀਂ ਗਾ ਸਕਦਾ। ਕਿਉਂਕਿ ਇਸ ਵਿਚ ਸੰਗੀਤ ਦਾ ਅੰਸ਼ ਜ਼ਿਆਦਾ ਮਾਤਰਾ ਵਿਚ ਹੁੰਦਾ ਹੈ। ਕਈ ਗ਼ਜ਼ਲਾਂ ਸ਼ੁੱਧ ਰਾਗਾਂ ਵਿਚ ਵੀ ਗਾਈਆਂ ਜਾਂਦੀਆਂ ਹਨ। ਜਿਵੇਂ ਖਮਾਜ, ਪੀਲੂ, ਕਾਫ਼ੀ, ਭੈਰਵੀ, ਤੋੜੀ, ਜ਼ਿਲ੍ਹਾ, ਸ਼ਿਵਰੰਜਨੀ, ਬਾਗੇਸ਼ਵਰੀ, ਸਿੰਦੂਰਾ, ਦਰਬਾਰੀ, ਕੇਦਾਰ, ਭੂਪਾਲੀ, ਮਾਲਕੌਂਸ, ਪਹਾੜੀ, ਬਿਹਾਗ ਆਦਿ ਅਤੇ ਕਈ ਵਾਰੀ ਮਿਸ਼ਰ ਰਾਗਾਂ ਵਿਚ ਜਾਂ 12 ਸੁਰਾਂ ਤੇ ਆਧਾਰਿਤ। ਕਈ ਵਾਰ ਸਥਾਈ ਤਾਲ ਵਿਚ ਅਤੇ ਅੰਤਰੇ ਬਿਨਾ ਤਾਲ ਤੋਂ ਗਾ ਕੇ ਸਥਾਈ ਨੂੰ ਫਿਰ ਤਾਲ ਵਿਚ ਕਹਿੰਦੇ ਹਨ। ਕਈ ਗ਼ਜ਼ਲਾਂ ਦੀ ਬਹਿਰ ਲੰਮੀ ਅਤੇ ਕਈਆਂ ਦੀ ਨਿੱਕੀ ਹੁੰਦੀ ਹੈ। ਅਧੁਨਿਕ ਗ਼ਜ਼ਲਾਂ ਵਿਚ ਜਿਥੇ ਇਸ਼ਕ ਦੀ ਮਹਿਕ ਹੈ ਉਥੇ ਦੇਸ਼ ਪ੍ਰੇਮ, ਮਜ਼ਦੂਰ ਦੀ ਪੁਕਾਰ, ਟੀਸ, ਵੇਦਨਾ, ਤੇ ਬੇ-ਦਰਦ ਜ਼ਮਾਨੇ ਵਿਰੁੱਧ ਉੱਚੀ ਫਟਕਾਰ ਵੀ ਪ੍ਰਾਪਤ ਹੁੰਦੀ ਹੈ। ਗ਼ਾਲਬ, ਇਕਬਾਲ, ਜੋਸ਼, ਦਾਗ਼, ਸ਼ਕੀਲ ਬਦਾਯੂਨੀ, ਸਾਹਿਰ ਲੁਧਿਆਨਵੀ ਦੀਆਂ ਗ਼ਜ਼ਲਾਂ ਬੜੇ ਚਾਅ ਨਾਲ ਪੜ੍ਹੀਆਂ ਜਾਂਦੀਆਂ ਹਨ। ਪੰਜਾਬੀ ਵਿਚ ਸਾਧੂ ਸਿੰਘ 'ਹਮਦਰਦ', ਡਾ: ਗੁਰਚਰਨ ਸਿੰਘ, ਤਖ਼ਤ ਸਿੰਘ ਸ਼ਿਵਕੁਮਾਰ 'ਬਟਾਲਵੀ' ਦੀਆਂ ਗ਼ਜ਼ਲਾਂ ਪ੍ਰਚਲਤ ਹਨ।

ਗ਼ਜ਼ਲ, ਮੈ, ਮੈਕਦਾ, ਪੈਮਾਨਾ, ਮੀਨਾ, ਸਾਕੀ, ਜ਼ੁਲਫ਼, ਸ਼ਰਾਬ, ਪਿਆਲਾ, ਮੈਖਾਨਾ, ਅਫ਼ਸਾਨਾ, ਦੀਵਾਨਾ, ਪਰਵਾਨਾ, ਸ਼ਮਾਂ, ਰਕੀਬ, ਹਬੀਬ, ਸਲੀਬ ਆਦਿ ਸ਼ਬਦਾਂ ਦੇ ਇਰਦ ਗਿਰਦ ਹੀ ਘੁੰਮਦੀ ਸੀ ਪਰ ਹੁਣ ਨਵੇਂ ਬਿੰਬ ਵੀ ਪ੍ਰਯੋਗ ਕੀਤੇ ਜਾ ਰਹੇ ਹਨ। ਗ਼ਜ਼ਲ ਦੀਆਂ ਕੁਝ ਫਿਲਮੀ ਵੰਨਗੀਆਂ ਪੇਸ਼ ਹਨ :

ਤੁਮਾਰੀ ਜ਼ੁਲਫ਼ ਕੇ ਸਾਏ ਮੇਂ ਸ਼ਾਮ ਕਰ ਲੂੰਗਾ।
ਸਫ਼ਰ ਇਕ ਉਮਰ ਦਾ ਪਲ ਮੇਂ ਤਮਾਮ ਕਰ ਲੂੰਗਾ॥

—ਕੈਫ਼ੀ ਆਜ਼ਮੀ

ਛੂ ਲੇਨੇ ਦੋ ਨਾਜ਼ੁਕ ਹੋਂਠੋਂ ਕੋ,
ਕੁਛ ਔਰ ਨਹੀਂ ਹੈ ਜਾਮ ਹੈ ਯੇਹ।
ਕੁਦਰਤ ਨੇ ਜੋ ਹਮਕੋ ਬਖਸ਼ਾ ਹੈ,
ਵੋਹ ਸਬ ਸੇ ਹਸੀਂ ਇਨਾਮ ਹੈ ਯੇਹ॥

—ਸਾਹਿਰ ਲੁਧੀਆਨਵੀ

ਆਪਕੀ ਨਜ਼ਰੋਂ ਨੇ ਸਮਝਾ ਪਿਆਰ ਕੇ ਕਾਬਲ ਮੁਝੇ।
ਦਿਲ ਕੀ-ਐ ਧੜਕਨ ਠਹਿਰ ਜਾ ਮਿਲ ਗਈ ਮੰਜ਼ਿਲ ਮੁਝੇ।

—ਰਾਜਾ ਮਹਿੰਦੀ ਅਲੀਖਾਂ

ਉਨਕੋ ਯਹ ਸ਼ਿਕਾਇਤ ਹੈ ਕਿ ਹਮ ਕੁਝ ਨਹੀਂ ਕਹਿਤੇ
ਅਪਨੀ ਤੋ ਯਹ ਆਦਤ ਹੈ ਕਿ ਹਮ ਕੁਝ ਨਹੀਂ ਕਹਿਤੇ।

—ਰਾਜੇਂਦਰ ਕ੍ਰਿਸ਼ਨ

ਹਮ ਹੈਂ ਮਤਾ-ਏ-ਕੂਚਾ-ਐ ਬਾਜ਼ਾਰ ਕੀ ਤਰ੍ਹਾਂ।
ਉਠਤੀ ਹੈ ਹਰ ਨਿਗਾਹ ਖਰੀਦਾਰ ਕੀ ਤਰ੍ਹਾਂ।

—ਮਜਰੂਹ

ਨਾ ਕਿਸੀ ਕੀ ਆਂਖ ਕਾ ਨੂਰ ਹੂੰ,
ਨਾ ਕਿਸੀ ਕੇ ਦਿਲ ਕਾ ਕਰਾਰ ਹੂੰ।
ਜੋ ਕਿਸੀ ਕੇ ਕਾਮ ਨਾ ਆ ਸਕੇ
ਮੈਂ ਵੋਹ ਏਕ ਮੁਸ਼ਤੇਗੁਬਾਰ ਹੂੰ।

—ਬਹਾਦਰ ਸ਼ਾਹ ਜ਼ਫਰ

ਇਹ ਗ਼ਜ਼ਲਾਂ ਬੇਸ਼ਕ ਫਿਲਮੀ ਹਨ ਪਰ ਫਿਰ ਵੀ ਪੁਰਾਣੀਆਂ ਨਹੀਂ ਸਗੋਂ ਹਰ ਵੇਲੇ ਨਵੀਆਂ ਲਗਦੀਆਂ ਹਨ। ਜਿਥੇ ਚੰਗੇ ਗ਼ਜ਼ਲ ਲੇਖਕ ਹਨ ਉਥੇ ਚੰਗੇ ਗਾਇਕ ਵੀ ਹਨ। ਜਿਵੇਂ ਤਲਤ ਮਹਮੂਦ, ਮੁਹੰਮਦ ਰਫ਼ੀ, ਜਗਜੀਤ ਸਿੰਘ, ਮਹਿਦੀ ਹਸਨ, ਮਰਹੂਮ ਬੇਗਮ ਅਖ਼ਤਰ, ਮਹਿੰਦਰ ਸਿੰਘ, ਨੀਲਮ ਸਾਹਨੀ ਆਦਿ। ਗ਼ਜ਼ਲ ਦੀ ਬੰਦਿਸ਼ ਬਨਾਉਣ ਵਿਚ ਮਦਨ ਮੋਹਨ ਦਾ ਨਾਂ ਸਭ ਤੋਂ ਪਹਿਲੇ ਲਿਆ ਜਾ ਸਕਦਾ ਹੈ

ਕੇਵਲ ਉਹੀ ਰਚਨਾ ਗੀਤ ਅਖਵਾ ਸਕਦੀ ਹੈ ਜਿਸ ਵਿਚ ਲੈਅ ਹੋਵੇ। ਲੈਅ ਸੰਗੀਤ ਉਤਪਨ ਕਰਦੀ ਹੈ। ਜੋ ਰਚਨਾ ਸੰਗੀਤਾਤਮਕ ਨਹੀਂ ਉਹ ਗੀਤ ਨਹੀਂ। ਲੈਅ ਇਕ ਤਰਾਂ ਨਾਲ ਜਾਨ ਹੈ ਤੇ ਕਵਿਤਾ ਸ਼ਰੀਰ। ਜਿਸ ਸ਼ਰੀਰ ਵਿਚ ਜਾਨ ਨਹੀਂ ਉਸਨੂੰ ਅਸੀਂ ਜਿਉਂਦਾ ਜਾਗਦਾ ਸ਼ਰੀਰ ਨਹੀਂ

ਬਾਕੀ ਸਫ਼ੇ 26 ਤੇ

## ਲੋਕ ਕਥਾ

ਪੰਜਾਬੀ ਰੂਪ—ਅਵਤਾਰ ਸਿੰਘ

ਬਾਦਸ਼ਾਹ ਸ਼ਾਹਜਹਾਂ ਦੇ ਸ਼ਾਹੀ ਮੁਰਗੀ ਖਾਨੇ ਵਿਚ ਇਕ ਆਦਮੀ ਸਦਉਲਾ ਨੂੰ ਮੁਰਗੀਆਂ ਨੂੰ ਦਾਣਾ ਪਾਉਣ ਲਈ ਮਾਮੂਲੀ ਨੌਕਰ ਰਖਿਆ ਗਿਆ। ਕੁਝ ਚਿਰ ਬਾਅਦ ਇਕ ਦਿਨ ਅਚਾਨਕ ਬਾਦਸ਼ਾਹ ਮੁਰਗੀ ਖਾਨੇ ਵਲ ਆਇਆ, ਤਾਂ ਉਸਨੇ ਦੇਖਿਆ ਕਿ ਮੁਰਗੇ ਮੁਰਗੀਆਂ ਪਹਿਲਾਂ ਨਾਲੋਂ ਖੂਬ ਮੋਟੇ ਤਾਜ਼ੇ ਤੇ ਸਿਹਤਮੰਦ ਹਨ। ਬਾਦਸ਼ਾਹ ਨੇ ਕਿਹਾ, "ਉਏ ਸਦਉਲਿਆ, ਕੀ ਪਾਉਨਾ ਇਹਨਾਂ ਨੂੰ, ਕਿੰਨਾ ਕੁ ਖਰਚ ਕਰਵਾ ਦੇਨਾ, ਇਹਨਾਂ ਮੁਰਗੇ ਮੁਰਗੀਆਂ ਤੇ।" ਸਦਉਲੇ ਨੇ ਕਿਹਾ, "ਹਜ਼ੂਰ ਮੈਂ ਤਾਂ ਸਗੋਂ ਖਰਚ ਘਟਾ ਦਿਤਾ ਹੈ। ਬਾਦਸ਼ਾਹ ਨੇ ਪੁਛਿਆ, "ਉਹ ਕਿਸ ਤਰ੍ਹਾਂ?" ਤਾਂ ਸਦਾਉਲੇ ਨੇ ਦਸਿਆ ਕਿ ਹਜ਼ੂਰ ਸ਼ਾਹੀ ਲੰਗਰ ਦੀਆਂ ਦੇਗਾਂ ਵਿਚ ਪੁਲਾ ਵਗੈਰਾ ਬਣਾਉਣ ਵੇਲੇ, ਜਿਸ ਆਟੇ ਨਾਲ ਲਾਂਗਰੀ ਦੇਗਾਂ ਦੇ ਮੂੰਹ ਖਾਮਦੇ (ਬੰਦ ਕਰਦੇ) ਹਨ, ਲਾਂਗਰੀ ਉਸ ਨੂੰ ਬੇਕਾਰ ਸਮਝ ਕੇ ਸੁਟ ਛਡਦੇ ਹਨ। ਮੈਂ ਉਹ ਆਟਾ ਦੇਗਾਂ ਵਿਚ ਬਚੇ ਖੁਚੇ ਘਿਉ ਨਾਲ ਲਬੇੜ ਕੇ ਮੁਰਗੀਆਂ ਨੂੰ ਪਾ ਦਿੰਦਾ ਹਾਂ। ਇਸ ਤਰ੍ਹਾਂ ਦਾਣੇ ਦਾ ਖਰਚ ਵੀ ਘਟਦਾ ਹੈ। ਬਾਦਸ਼ਾਹ ਇਹ ਸੁਣ ਕੇ ਬਹੁਤ ਖੁਸ਼ ਹੋਇਆ, ਤੇ ਉਸਨੂੰ ਮੁਰਗੀ ਖਾਨੇ ਦਾ ਮੁਖੀ ਥਾਪ ਦਿਤਾ। ਕੁਝ ਚਿਰ ਬਾਅਦ ਜਦੋਂ ਸਦਾਉਲੇ ਨੇ ਮੁਰਗੀ ਖਾਨਾ ਬਹੁਤ ਵਧੀਆ ਬਣਾ ਦਿਤਾ, ਤਾਂ ਇਕ ਦਿਨ ਬਾਦਸ਼ਾਹ ਨੇ ਖੁਸ਼ ਹੋ ਕੇ ਕਿਹਾ ਸਦਾਉਲਿਆ ਅਸੀਂ ਤੇਰੀ ਤਰੱਕੀ ਕਰਨੀ ਚਾਹੁੰਦੇ ਹਾਂ। ਸਦਾਉਲੇ ਨੇ ਕਿਹਾ ਕਿ ਹਜ਼ੂਰ ਜੇ ਤੁਸੀਂ ਕ੍ਰਿਪਾ ਕਰਨੀ ਹੀ ਹੈ ਤਾਂ ਮੈਨੂੰ ਸ਼ਾਹੀ ਲਾਇਬ੍ਰੇਰੀ ਵਿਚ ਕਿਤਾਬਾਂ ਝਾੜਨ ਤੇ ਲਾ ਦਿਉ। ਸਦਾਉਲੇ ਨੂੰ ਪੜ੍ਹਨ ਦਾ ਬੜਾ ਸ਼ੌਕ ਸੀ, ਪਰ ਉਹ ਗਰੀਬ ਹੋਣ ਕਰਕੇ ਪੜ੍ਹ ਨਹੀਂ ਸੀ ਸਕਿਆ। ਇਸ ਤਰ੍ਹਾਂ ਸਦਾਉਲਾ ਲਾਈਬ੍ਰੇਰੀ ਵਿਚ ਕਿਤਾਬਾਂ ਝਾੜਨ ਤੇ ਲਗ ਗਿਆ। ਜਦੋਂ ਵੀ ਉਹ ਨੂੰ ਵਿਹਲ ਮਿਲਦੀ, ਉਹ ਕਿਤਾਬਾਂ ਪੜ੍ਹਦਾ ਰਹਿੰਦਾ। ਇਕ ਦਿਨ ਸਦਾਉਲੇ ਨੇ ਲਾਇਬ੍ਰੇਰੀ ਦੀ ਇਕ ਗੁਠੇ, ਕਪੜੇ-ਦੇ ਬੜੇ ਹੀ ਖੂਬਸੂਰਤ, ਝੰਮ ਝੰਮ ਕਰਦੇ ਕਾਫੀ ਸਾਰੇ ਛੋਟੇ ਛੋਟੇ ਟੋਟੇ ਪਏ ਹੋਵੇ ਵੇਖੇ। ਇਹ ਉਹ ਕਪੜੇ ਦੇ ਟੋਟੇ ਸਨ, ਜਿਹਨਾਂ ਵਿਚ ਲਪੇਟ ਕੇ ਬਾਦਸ਼ਾਹ ਨੂੰ ਦੂਸਰੇ ਬਾਦਸ਼ਾਹ ਵਲੋਂ ਮਰਾਸਲੇ ਚਿੱਠੀਆਂ ਆਉਂਦੇ ਸਨ। ਅਹਿਲਕਾਰ ਚਿੱਠੀਆਂ ਵਿਚੋਂ ਕਢਕੇ ਕਪੜਾ ਐਵੇਂ ਸੁਟ ਛਡਦੇ ਸਨ। ਸਦਾਉਲੇ ਨੇ ਕਪੜੇ ਦੇ ਟੋਟਿਆਂ ਦੇ ਗਲਾਫ ਸੀ ਕੇ ਸਾਰੀਆਂ ਕਿਤਾਬਾਂ ਤੇ ਚਾੜ੍ਹ ਦਿਤੇ। ਸਾਰੀ ਲਾਇਬ੍ਰੇਰੀ ਝੰਮ ਝੰਮ ਕਰਨ ਲਗ ਪਈ। ਇਕ ਦਿਨ ਬਾਦਸ਼ਾਹ ਜਦ ਲਾਇਬ੍ਰੇਰੀ ਵਿਚ ਆਇਆ, ਤਾਂ ਲਾਇਬ੍ਰੇਰੀ ਦਾ ਪਲਟਿਆ ਨਕਸ਼ਾ ਦੇਖ ਕੇ ਬਹੁਤ ਖੁਸ਼ ਹੋਇਆ। ਜਦੋਂ ਸਦਾਉਲੇ ਨੇ ਦਸਿਆ ਕਿ ਕਿਸ ਤਰ੍ਹਾਂ ਉਸੇ ਨੇ ਬੇਕਾਰ ਸਮਝ ਕੇ ਸੁਟੇ ਕਪੜੇ ਦੇ ਟੋਟਿਆਂ ਤੋਂ ਕੰਮ ਲਿਆ ਹੈ, ਤਾਂ ਬਾਦਸ਼ਾਹ ਨੇ ਸਦਾਉਲਾ ਨੂੰ ਲਾਇਬ੍ਰੇਰੀ ਦਾ ਮੁਖੀ ਥਾਪ ਦਿਤਾ। ਇਸ ਤਰਾ ਸਦਾਉਲੇ ਨੂੰ ਕਿਤਾਬਾਂ ਪੜ੍ਹਨ ਲਈ ਹੋਰ ਵੀ ਵਿਹਲ ਮਿਲਣ ਲਗ ਪਈ।

ਕੁਝ ਸਮਾਂ ਪਾ ਕੇ ਇਕ ਦਿਨ ਬਾਦਸ਼ਾਹ ਸ਼ਾਹਜਹਾਂ ਨੂੰ ਸ਼ਾਹ ਇਰਾਨ ਦੀ ਇਕ ਚਿੱਠੀ ਆਈ। ਚਿੱਠੀ ਵਿਚ ਇਕ ਸਵਾਲ ਸੀ ਕਿ ਬਾਦਸਾਹ ਸ਼ਾਹਜਹਾਂ, ਸ਼ਾਹੇ ਹਿੰਦ ਹੋ ਕੇ ਅਪਣੇ ਆਪ ਨੂੰ ਸ਼ਾਹਜਹਾਂ ਯਾਨੀ ਸਾਰੀ ਦੁਨਿਆਂ ਦਾ ਬਾਦ-ਸ਼ਾਹ ਕਿਸ ਤਰਾਂ ਕਹਿੰਦੇ ਹਨ। ਸਵਾਲ ਬਿਲਕੁਲ ਮਾਕੂਲ ਸੀ। ਅਪਣੇ ਦਰਬਾਰ ਦੇ ਸਾਰੇ ਆਲਮ ਫਾਜ਼ਲ ਬੰਦਿਆਂ ਨੂੰ ਚਿੱਠੀ ਦਾ ਜਵਾਬ ਲਿਖਣ ਲਈ ਕਿਹਾ ਗਿਆ। ਪਰ ਕਿਸੇ ਨੂੰ ਵੀ ਕੋਈ ਢੁਕਵਾਂ ਜਵਾਬ ਨਾ ਸੁਝਿਆ। ਚਿੱਠੀ ਦਾ ਪਤਾ ਸਦਾਉਲੇ ਨੂੰ ਵੀ ਲਗ ਚੁਕਿਆ ਸੀ। ਮੌਕਾ ਵੇਖ ਕੇ ਸਦਾਉਲੇ ਨੇ ਵਡੇ ਵਜ਼ੀਰ ਨੂੰ ਕਿਹਾ ਕਿ ਹਜ਼ੂਰ ਜੇ ਗੁਸਤਾਖੀ

ਨਾ ਸਮਝੋ, ਤਾਂ ਮੈਂ ਇਸ ਚਿੱਠੀ ਦਾ ਜਵਾਬ ਦੇ ਸਕਦਾ ਹਾਂ। ਪਰ ਇਕ ਸ਼ਰਤ ਹੈ ਮੇਰੀ ਚਿੱਠੀ ਇਥੇ ਖੋਹਲੀ ਨਾ ਜਾਵੇ। ਬਾਦਸ਼ਾਹ ਨੂੰ ਸਦਾਉਲੇ ਦੀਆਂ ਪਿਛਲੀਆਂ ਗਲਾਂ ਤੋਂ ਉਸ ਦੀ ਲਿਆਕਤ ਦਾ ਯਕੀਨ ਹੋ ਚੁਕਿਆ ਸੀ। ਬਾਦਸ਼ਾਹ ਨੇ ਸਦਾਉਲੇ ਦੇ ਲਿਖੇ ਜਵਾਬ ਨੂੰ ਉਸ ਤਰਾਂ ਬੰਦ ਦਾ ਬੰਦ ਭੇਜਣ ਦਾ ਹੁਕਮ ਦੇ ਦਿਤਾ।

ਕੁਝ ਦਿਨਾਂ ਬਾਅਦ ਸ਼ਾਹ ਇਰਾਨ ਦੀ ਚਿੱਠੀ ਆਈ ਕਿ ਜਿਸ ਆਦਮੀ ਨੇ ਸਾਡੀ ਚਿੱਠੀ ਦਾ ਜਵਾਬ ਲਿਖਿਆ ਹੈ, ਜੇ ਤੁਸੀਂ ਉਸ ਨੂੰ ਈਰਾਨ ਭੇਜ ਦਿਉ, ਤਾਂ ਮੈਂ ਉਸ ਨੂੰ ਅਪਣੇ ਦਰਬਾਰ ਵਿਚ ਕੋਈ ਵਡਾ ਆਹੁਦਾ ਦੇਣਾ ਚਾਹੁੰਦਾ ਹਾਂ। ਬਾਦਸ਼ਾਹ ਸ਼ਾਹਜਹਾਂ ਇਹ ਸੁਣਕੇ ਬੜਾ ਹੈਰਾਨ ਤੇ ਖੁਸ਼ ਹੋਇਆ। ਸਦਾਉਲੇ ਨੂੰ ਸ਼ਾਹਜਹਾਂ ਦੇ ਹੁਕਮ ਨਾਲ ਬੜੇ ਸਤਿਕਾਰ ਨਾਲ ਦਰਬਾਰ ਵਿਚ ਬੁਲਾਇਆ ਗਿਆ, ਤੇ ਫਿਰ ਸਦਾਉਲੇ ਨੇ ਬਾਦਸ਼ਾਹ ਸਾਹਮਣੇ ਚਿੱਠੀ ਦਾ ਜਵਾਬ ਕੁਝ ਇਸ ਤਰਾਂ ਦਸਿਆ :

ਫਾਰਸੀ ਅਖਰਾਂ ਦੀ ਹਿੰਦਸਿਆਂ ਵਿਚ ਕੀਮਤ ਵੀ ਹੁੰਦੀ ਹੈ, ਜਿਸ ਤਰਾਂ ਅਲਫ ਦੀ ਇਕ, ਬੇ ਦੀ ਦੋ, ਪੇ ਦੀ ਤਿੰਨ। ਇਕ ਪਾਸੇ ਸ਼ਾਹਜਹਾਂ ਲਿਖਕੇ ਇਕ ਇਕ ਅਖਰ ਦੀ ਥਲੇ ਕੀਮਤ ਲਾ ਦਿਤੀ। ਇਕ ਪਾਸੇ ਸ਼ਾਹੇ ਹਿੰਦ ਲਿਖਕੇ ਇਕ ਇਕ ਅਖਰ ਦੀ ਕੀਮਤ ਲਾ ਦਿਤੀ। ਥਲੇ ਦੋਵਾਂ ਦਾ ਵਖਰਾ ਵਖਰਾ ਜੋੜ ਲਾ ਦਿਤਾ। ਸ਼ਾਹਜਹਾਂ ਦਾ ਜੋੜ, ਸ਼ਾਹੇ ਹਿੰਦ ਦੇ ਜੋੜ ਦੇ ਬਰਾਬਰ ਸੀ। ਇਸ ਦਾ ਅਰਥ ਇਹ ਹੋਇਆ, ਸ਼ਾਹੇ ਹਿੰਦ ਦੀ ਕੀਮਤ ਜਾਂ ਮਹਤੱਤਾ ਸ਼ਾਹੇਜਹਾਂ ਦੇ ਬਰਾਬਰ ਹੈ। ਸੋ ਸ਼ਾਹੇ ਹਿੰਦ ਨਾ ਲਿਖਿਆ, ਸ਼ਾਹਜਹਾਂ ਲਿਖ ਲਿਆ, ਗਲ ਇਕ ਹੀ ਹੈ। ਇਹ ਸੁਣ ਬਾਦਸ਼ਾਹ ਬਹੁਤ ਖੁਸ਼ ਹੋਇਆ ਤੇ ਸਦਾਉਲਾ ਨੂੰ ਨਵਾਬ ਦਾ ਆਹੁਦਾ ਬਖਸ਼ਿਆ। ਇਸ ਤਰਾਂ ਇਕ ਮਾਮੂਲੀ ਨੌਕਰ ਸਦਾਉਲਾ ਅਪਣੀ ਯੋਗਤਾ ਤੇ ਮਿਹਨਤ ਨਾਲ ਨਵਾਬ ਸਦਾਉਲਾ ਖਾਂ ਬਣਿਆ।

●

# ਇਕ ਯੂਕਰੇਨੀਅਨ ਲੋਕ ਕਥਾ

ਪੰਜਾਬੀ ਰੂਪਾਂਤਰ—ਗੁਰਚਰਨ ਸਿੰਘ 'ਚਰਨ'

ਪਿਓ ਪੁਤਰ ਦੋਨੋਂ ਪਿੰਡ ਤੋਂ ਸ਼ਹਿਰ ਨੂੰ ਤੁਰੇ। ਰਾਹ ਵਿਚ ਰਾਤ ਪੈ ਗਈ। ਉਨ੍ਹਾਂ ਆਪਣੀਆਂ ਘੋੜੀਆਂ ਇਕ ਦਰਖਤ ਹੇਠ ਬੰਨ੍ਹ ਦਿਤੀਆਂ। ਪੁਤਰ ਗੋਡਿਆਂ ਵਿਚ ਸਿਰ ਦੇ ਕੇ ਬੈਠ ਗਿਆ। ਪਿਓ ਕਹਿਣ ਲਗਾ "ਪੁਤਰ ਮੈਂ ਸੌਂਦਾ ਹਾਂ ਤੂੰ ਘੋੜੀਆਂ ਦਾ ਖਿਆਲ ਰਖੀਂ।" ਪਿਓ ਸੌਂ ਗਿਆ।

ਕੁਝ ਚਿਰ ਪਿਛੋਂ ਪਿਓ ਉਠਿਆ ਤੇ ਪੁਛਣ ਲਗਾ "ਪੁੱਤਰ ਸੌਂ ਗਿਆ ਏਂ।"

"ਨਹੀਂ ਬਾਪੂ ਸੋਚ ਰਿਹਾ ਹਾਂ"

"ਕੀ ਸੋਚ ਰਿਹਾ ਏਂ ?"

"ਬਾਪੂ ਸੋਚ ਰਿਹਾ ਹਾਂ ਜੋ ਪਾਣੀ ਧਰਤੀ ਤੇ ਡਿਗਦਾ ਹੈ ਉਹ ਕਿਥੇ ਜਾਂਦਾ ਹੈ।"

"ਅੱਛਾ ਪੁਤਰ ਸੋਚੀ ਜਾ "ਪਰ ਸੌਂਈਂ ਨਾ।"

ਪਿਓ ਫਿਰ ਸੌਂ ਗਿਆ। ਕੁਝ ਚਿਰ ਪਿਛੋਂ ਪਿਓ ਫਿਰ ਬੋਲਿਆ "ਪੁੱਤਰ ਸੌਂ ਗਿਆ ਏਂ ?"

"ਨਹੀਂ ਬਾਪੂ ਸੋਚ ਰਿਹਾ ਹਾਂ"

"ਹੁਣ ਕੀ ਸੋਚ ਰਿਹਾ ਏਂ ਪੁੱਤਰ"

"ਬਾਪੂ ਸੋਚ ਰਿਹਾ ਹਾਂ ਕਿ ਜਦ ਸੂਰਜ ਨਿਕਲਦਾ ਹੈ ਤਾਂ ਤਾਰੇ ਕਿੱਧਰ ਜਾਂਦੇ ਹਨ"

"ਹੱਛਾ ਪੁਤਰ ਸੋਚੀ ਜਾ ਸੌਂ ਨਾ ਜਾਈਂ"

"ਹਛਾ ਬਾਪੂ"

ਪੁਤਰ ਗੋਡਿਆਂ 'ਚ ਸਿਰ ਦਈ ਬੈਠਾ ਸੀ ਪਿਓ ਫਿਰ ਉਠਿਆ।

"ਪੁਤਰ ਸੌਂ ਗਿਆ ਏਂ"

"ਨਹੀਂ ਬਾਪੂ ਸੋਚ ਰਿਹਾ ਹਾਂ"

"ਪੁਤਰ ਹੁਣ ਕੀ ਸੋਚ ਰਿਹਾ ਏ।"

"ਬਾਪੂ ਸੋਚ ਰਿਹਾ ਹਾਂ ਕਿ ਸਾਡੀ ਲਾਲ ਘੋੜੀ ਕਿਧਰ ਗਈ ਹੈ।'

ਬਾਪੂ ਉਠ ਬੈਠਾ। ਪੁਤਰ ਹਾਲੇ ਵੀ ਗੋਡਿਆਂ ਵਿਚ ਸਿਰ ਦਈ ਬੈਠਾ ਸੀ।

457, ਪ੍ਰੀਤ ਨਗਰ ਸੋਡਲ ਰੋਡ ਜਲੰਧਰ

●

## ਦ੍ਰਿਸ਼ਟੀਕੋਣ ਬਦਲਣ ਦੀ ਲੋੜ...ਸਫਾ 8 ਦੀ ਬਾਕੀ

ਲਾਲਚ ਦੇ ਕੇ ਜੋ ਅਨਰਥ ਕਰਵਾਣਾ ਚਾਹੋ ਕਰਵਾ ਲਓ। ਅੱਗਾਂ ਲੁਆਈਆਂ ਜਾ ਸਕਦੀਆਂ ਹਨ, ਕਤਲਾਮ ਮਚਾਈ ਜਾ ਸਕਦੀ ਹੈ—ਇਸ ਕੰਮ ਲਈ ਤਾਂ ਫਿਰਕੂ ਜਮਾਤ ਹੀ ਕਾਫੀ ਹੈ।

ਪਰ ਅਜੋਕੀ ਦੁਨੀਆਂ ਵਿਚ ਪਹਿਲੀ ਦਲੇਰ ਇਸਤਰੀ ਜਿਸਨੇ ਇਸ ਵੇਲੇ ਭਾਰਤ ਦੀ ਵਾਗਡੋਰ ਸੰਭਾਲੀ ਹੋਈ ਹੈ, ਉਸ ਵੇਲੇ ਝਟਕਾ ਦੇ ਕੇ ਨਵੇਂ ਰੂਪ ਵਿਚ ਸਾਹਵੇਂ ਆਈ ਜਦੋਂ ਅਸੀ ਪਤਨ ਦੀ ਕਨਾਰ ਉਤੇ ਖਲੋਤੇ ਹੋਏ ਸਾਂ। ਉਸ ਇਸਤਰੀ ਵਰਗਾ ਭਾਰਤ ਦੇ ਇਤਿਹਾਸ ਵਿਚ ਪਿਛੇ ਕੋਈ ਨਹੀਂ ਹੋਇਆ। ਮੋਢੇ ਛੰਡ ਕੇ ਉਸ ਨੇ ਐਮਰਜੈਂਸੀ ਦਾ ਐਲਾਨ ਕਰਕੇ ਸਾਰੇ ਉਬਾਲ ਨੂੰ ਇਕੋ ਛੱਟੇ ਨਾਲ ਸ਼ਾਂਤ ਕਰ ਦਿਤਾ।

ਹੁਣ ਤੁਸਾਂ ਖਬਰਾਂ ਪੜ੍ਹ ਲਈਆਂ ਹਨ ਕਿ ਭਾਰਤ ਵਿਚ ਕਾਲੇ ਕਾਰੋਬਾਰੀਆਂ ਨੇ ਕੇਵਲ 15 ਅਰਬ ਰੁਪਿਆ ਕਾਲਾ ਧਨ ਸਰਕਾਰ ਨੂੰ ਦੱਸਕੇ ਸਫੈਦ ਕਰਵਾ ਲਿਆ ਹੈ ਤੇ ਇਹ ਇਕ ਅੰਦਾਜ਼ੇ ਮੁਤਾਬਕ ਅਜੇ ਅੱਧ ਵੀ ਨਹੀਂ। ਤਾਂ ਵੀ ਇਸ ਤੇ ਲਗੇ ਟੈਕਸ ਨਾਲ ਇਹ ਰਕਮ ਦੇਸ਼ ਦੇ ਭਲੇ ਹਿਤ ਵਰਤੀ ਜਾ ਸਕੇਗੀ। ਜਿਨਸਾਂ ਤੇ ਚੀਜ਼ਾਂ ਦੇ ਭਾਅ ਐਵੇਂ ਨਹੀਂ ਹਿਠਾਂਅ ਆ ਰਹੇ—ਇਸ ਦੇ ਪਿਛੇ ਉਸ ਤਾਕਤ ਦਾ ਖ਼ਾਤਮਾ ਕੰਮ ਕਰ ਰਿਹਾ ਹੈ ਜੋ ਸਭ ਕੁਝ ਸਟਾਕ ਕਰਕੇ ਆਮ ਜੀਵਨ ਨੂੰ ਪਰੇਸ਼ਾਨ ਕਰ ਰਹੀ ਸੀ।

ਮਸਲਿਆਂ ਵਲ ਸਹੀ ਪਹੁੰਚ 20 ਨੁਕਾਤੀ ਪ੍ਰੋਗਰਾਮਾਂ ਨਾਲ ਸ਼ੁਰੂ ਹੋਈ ਹੈ। ਆਮ ਦੀਨ-ਦੁੱਖੀ ਨੂੰ ਪਰਵਾਨ ਕੀਤਾ ਗਿਆ ਹੈ। ਇਹਨਾਂ ਨੁਕਤਿਆਂ ਨੂੰ ਅਮਲ ਵਿਚ ਲਿਆਉਣ ਨਾਲ ਵਰਗ-ਸੰਘਰਸ਼ ਵਿਚ ਤੇਜ਼ੀ ਆਵੇਗੀ ਅਧਿਕਾਰ ਰੇਖਾ ਇਕ ਜਮਾਤ ਦੇ ਹਥੋਂ ਨਿਕਲੇਗੀ ਤਾਂ ਨਹੀਂ ਪਰ ਦੂਜੇ ਵਰਗ ਨੂੰ ਜੀਵਨ ਦਾ ਅਧਿਕਾਰ ਜ਼ਰੂਰ ਮਿਲੇਗਾ। ਬਦਲੀ ਹੋਈ ਪਰਸਥਿਤੀ ਵਿਚ ਲੋੜ ਇਸ ਗੱਲ ਦੀ ਹੈ ਕਿ ਅਸੀਂ ਪਹਿਲਾਂ ਤਾਂ ਬੀਬੀ ਇੰਦਰਾ ਦੇ ਐਲਾਨੇ ਹੋਏ 20 ਨੁਕਤਿਆਂ ਨੂੰ ਸਮਝੀਏ ਅਤੇ ਫੇਰ, ਜਿਥੇ ਵੀ ਹਾਂ, ਉਸ ਚੌਗਿਰਦੇ, ਪਿੰਡ, ਇਲਾਕੇ, ਸ਼ਹਿਰ ਵਿਚ ਅਤੇ ਅਪਣੇ ਸੂਬੇ ਵਿਚ ਉਸਨੂੰ ਪਰਚਾਰੀਏ। ਜਨ-ਸਧਾਰਨ ਨੂੰ ਸੁਚੇਤ ਕਰਕੇ ਉਹ ਅਧਿਕਾਰ ਪ੍ਰਾਪਤ ਕਰਨ ਵਿਚ ਮਦਦ ਕਰੀਏ।

ਉਹਨਾਂ ਲੋਕਾਂ ਨੂੰ ਦੁਬਾਰਾ ਕਾਲਾ ਚੋਰ ਬਣਨ ਦੀ ਆਸ ਛੱਡ ਦੇਣੀ ਚਾਹੀਦੀ ਹੈ ਜੋ ਐਮਰਜੈਂਸੀ ਦੇ ਖਾਤਮੇ ਦੀ ਛੇਤੀ ਉਮੀਦ ਕਰ ਰਹੇ ਹਨ। ਬੁੱਧੀਵਾਨ ਵਰਗ ਜੋ ਸਚਮੁਚ ਜਨਹਿਤੂ ਹੈ ਤਾਂ ਤੁਅਸਬ ਦੀ ਪੱਟੀ ਲਾਹ ਕੇ ਉਸਨੂੰ ਹਕੀਕਤ ਠੀਕ ਤਰ੍ਹਾਂ ਪਛਾਣਨੀ ਚਾਹੀਦੀ ਹੈ ਅਤੇ ਦੇਸ਼ ਹਿਤ ਦੀਆਂ ਭਾਵਨਾਵਾਂ ਜਗਾਣ ਤੇ ਗਏ-ਗੁਜ਼ਰੇ ਲੋਕਾਂ ਨੂੰ ਜਾਗਰਤ ਕਰਕੇ 20 ਨੁਕਤਿਆਂ ਦੀ ਪਹਿਲੀ ਕਿਸ਼ਤ ਦੇ ਪੂਰੇ ਲਾਭ ਪ੍ਰਾਪਤ ਕਰਵਾਣੇ ਚਾਹੀਦੇ ਹਨ।

ਥੋੜਾ ਕੁ ਧਿਆਨ ਦੇਸ਼ ਅਤੇ ਦੁਨੀਆਂ ਵਿਚ ਹੋ ਰਹੀ ਉਥਲ ਪੁਥਲ ਵਲ ਦਿਓ। ਸਾਰੀ ਦੁਨੀਆਂ ਹੀ ਚੜ੍ਹਦੇ ਸੂਰਜ ਨੂੰ ਸਲਾਮ ਕਰਨ ਲਈ ਉਠ ਖਲੋਤੀ ਹੈ। ਇਹ ਸਪੇਸ ਯੁਗ ਹੈ—ਤਬਦੀਲੀਆਂ ਕੰਪਿਊਟਰੀ ਹਰਕਤ ਵਰਗੀਆਂ ਤੇਜ਼ੀ ਨਾਲ ਵਾਪਰ ਰਹੀਆਂ ਹਨ। ਅਪਣੀ ਹੋਣੀ ਪਛਾਣੋ। ਆਪਣੀ ਥਾਂ ਲਭੋ।

ਇਹ 26 ਜਨਵਰੀ ਪਹਿਲੀ ਵਾਰ ਦੀ 26 ਜਨਵਰੀ ਤੋਂ ਏਨਾ ਦੂਰ ਲੰਘ ਆਈ ਹੈ ਕਿ ਕੋਈ ਸ਼ੱਕ ਨਹੀਂ ਅਗਲੀ ਛਾਲ ਜਲਦੀ ਹੀ ਭਾਰਤ ਨੂੰ ਸਿਫਤੀ ਤੌਰ ਤੇ ਤਬਦੀਲ ਕਰ ਧਰੇ। ●

ਕੂਕਾ ਬਗਾਵਤ

# ਇਕ ਅਖਬਾਰੀ ਰਿਪੋਰਟ

ਕੂਕਿਆਂ ਸਬੰਧੀ ਉਸ ਵੇਲੇ ਦੇ ਅੰਗਰੇਜ਼ੀ ਅਖਬਾਰਾਂ ਵਿਚ ਖਬਰਾਂ ਅਤੇ ਤਬਸਰੇ ਛਪੇ ਸਨ। ਪਾਠਕਾਂ ਦੀ ਦਿਲ-ਚਸਪੀ ਵਾਸਤੇ "ਦੀ ਇੰਗਲਿਸ਼ਮੈਨ" ਦੇ 31 ਜਨਵਰੀ 1872 ਦੇ ਅੰਕ ਵਿਚੋਂ ਇਕ ਰਿਪੋਰਟ ਦਾ ਉਲਥਾ ਦੇ ਰਹੇ ਹਾਂ। —ਐਡੀਟਰ

ਕੂਕਾ ਬਗਾਵਤ : ਲੁਧਿਆਣਾ ਜ਼ਿਲਾ ਦੀਆਂ ਤਾਜ਼ੀਆਂ ਖਬਰਾਂ ਦਸਦੀਆਂ ਹਨ ਕਿ ਸਭ ਚੁਪ ਚਾਪ ਹੈ ਅਤੇ ਕੋਈ ਨਵੀਂ ਹਿਲਜੁਲ ਜਾਂ ਵਿਖਾਵੇ ਨਹੀਂ ਹੋਏ। ਅਤੇ ਇਕੱਠੇ ਹੋਏ ਸੈਨਕ ਆਪਣੇ ਆਪਣੇ ਟਿਕਾਣਿਆਂ ਨੂੰ ਜਾਣ ਵਾਲੇ ਹਨ। ਅਸੀਂ ਹੁਣੇ ਹੀ ਫਿਰੋਜ਼ਪੁਰ ਦੇ ਖਤਰੇ ਦੇ ਅਲਾਰਮ ਦਾ ਵਿਸ-ਥਾਰ ਸੁਣਿਆ ਹੈ। ਪਤਾ ਲਗਾ ਹੈ ਕਿ ਲੁਧਿਆਣੇ ਸਟੇਸ਼ਨ ਤੇ ਤਾਰ ਬਾਬੂ ਸੌਣ ਚਲਾ ਗਿਆ ਅਤੇ ਫਿਰੋਜ਼ਪੁਰ ਤੋਂ ਕਈ ਸੁਨੇਹਿਆਂ ਦਾ ਉਤਰ ਨਾ ਦੇ ਸਕਿਆ। ਪਿਛਲੇ ਥਾਂ (ਫਿਰੋਜ਼ਪੁਰ) ਤੇ ਇਕ ਦਮ ਇਹ ਅਨੁਮਾਨ ਲਗਾ ਲਿਆ ਗਿਆ ਕਿ ਕੂਕਿਆਂ ਨੇ ਤਾਰਾਂ ਕਟ ਦਿਤੀਆਂ ਹਨ।

ਪੁਲੀਸ ਨੇ ਆਪਣੀ ਰਵਾਇਤੀ ਸੂਝ ਬੂਝ ਨਾਲ ਉਸੇ ਵੇਲੇ ਇਤਲਾਹ ਦਿਤੀ ਕਿ ਬਾਗੀਆਂ ਦੀ ਇਕ ਟੋਲੀ ਫਿਰੋਜ਼-ਪੁਰ ਵਲ ਮਾਰਚ ਕਰ ਰਹੀ ਹੈ।

ਫਿਰੋਜ਼ਪੁਰ ਦੇ ਅਲਾਰਮ ਨੂੰ ਪਾਸੇ ਕਰਨ ਤੋਂ ਪਹਿਲਾਂ ਰਖਿਆ ਫੌਜ ਦੀਆਂ ਤੋਪਾਂ ਨੂੰ ਸਹੀ ਰਖਣ ਦੇ ਯਤਨਾਂ ਵਲ ਧਿਆਨ ਦੇਣਾ ਚਾਹੀਦਾ ਹੈ।

ਪਹਿਲੀ ਗੱਲ ਤਾਂ ਲੋੜ ਵੇਲੇ ਉਹਨਾਂ ਵਾਸਤੇ ਕੋਈ ਬਾਰੂਦ ਨਹੀਂ ਲਭਿਆ ਅਤੇ ਦੂਜੀ ਗਲ ਇਹ ਕਿ ਤੋਪ ਦੇ ਝਰੋਖਿਆਂ ਵਿਚੋਂ ਇਕ ਰਸੋਈ ਘਰ ਨਾਲ ਢਕਿਆ ਪਿਆ ਸੀ ਜਿਹੜਾ ਕਿ ਸਰਕਾਰੀ ਇੰਜਨੀਅਰ ਨੇ ਹੁਣੇ ਜਿਹੇ ਹੀ ਸਾਹਮਣੇ ਉਸਾਰਿਆ ਸੀ, ਯਕੀਨ ਕੀਤਾ ਜਾਂਦਾ ਹੈ ਫੌਜੀ ਯੁਧ ਕਲਾ ਲਈ। ਲਾਹੌਰ ਨੂੰ ਇਕ ਐਕਸਪਰੈਸ ਤਾਰ ਭੇਜੀ ਗਈ ਜਿਥੋਂ ਦਿਲੀ ਤਾਰ ਦਿਤੀ ਗਈ। ਫਿਰੋਜ਼ਪੁਰ ਵਿਚ ਸਿਪਾਹੀ ਬਾਹਰ ਕਢੇ ਗਏ। ਮਿਲਣ ਦੀ ਥਾਂ ਨਿਸਚਿਤ ਕੀਤੀ ਗਈ ਅਤੇ ਤਿੰਨ ਤੋਪਾਂ ਨੂੰ ਇਕਠੇ ਹੋਣ ਦਾ ਸੰਕੇਤ। ਪਤੀ ਆਪਣੀਆਂ ਪਤਨੀਆਂ ਨੂੰ ਆਖਰੀ ਵਾਰ ਗਲੇ ਮਿਲੇ, ਕੁਤੇ ਭੈ-ਭੀਤ ਹਾਲਤ ਵਿਚ ਏਧਰ ਉਧਰ ਫਿਰਦੇ ਵੇਖੇ ਗਏ। ਕਈ ਬਚੇ ਰੋਏ ਅਤੇ ਇਕ ਔਰਤ ਚਿਮਨੀ ਥਾਂਈ ਉਪਰ ਗਈ। ਉਹ ਉਸ ਪਿਛੋਂ ਦੇਖੀ ਨਹੀਂ ਗਈ।

ਕੂਕਿਆਂ ਦੇ ਮਾਲੇਰਕੋਟਲੇ ਵਿਖੇ ਸ਼ਹਾਦਤ ਦੇ ਸਮੇਂ ਉਥੇ ਦੇਸ਼ ਵਾਸੀਆਂ ਦੀ ਇਕ ਤਗੜੀ ਭੀੜ ਇਸ ਭਿਆਨਕ ਸਾਕੇ ਨੂੰ ਵੇਖਣ ਲਈ ਇਕਠੀ ਹੋ ਗਈ ਅਤੇ ਸਾਨੂੰ ਦੇਸੀ ਸੂਤਰਾਂ ਤੋਂ ਪਤਾ ਚਲਿਆ ਹੈ ਕਿ ਇਸ ਦਾ ਸਾਰੀ ਖਲਕਤ ਤੇ ਬਹੁਤ ਅਸਰ ਪਿਆ।

ਨੌਂ ਤੋਪਾਂ ਪੁਜੀਸ਼ਨ ਵਿਚ ਰਖੀਆਂ ਗਈਆਂ ਸਨ ਜਿਨ੍ਹਾਂ ਵਿਚੋਂ ਸਤ ਮੌਤ ਦੇ ਕੰਮ ਵਾਸਤੇ ਸਨ ਜਦੋਂ ਕਿ ਦੋ ਰਾਖੀ ਲਈ ਸਨ। ਪਿਆਦਾ ਫੌਜ ਦੀਆਂ ਛੇ ਕੰਪਨੀਆਂ ਅਤੇ ਚਾਰ ਸੌ ਘੋੜ ਸਵਾਰ ਮੈਦਾਨ ਦੀ ਰਾਖੀ ਕਰ ਰਹੇ ਸਨ। ਦਰਸ਼ਕਾਂ ਵਿਚ ਹਜ਼ਾਰਾਂ ਔਰਤਾਂ ਤੋਂ ਇਲਾਵਾ ਮਲੇਰ ਕੋਟਲਾ ਅਤੇ ਆਲੇ ਦੁਆਲੇ ਦੇ ਨਗਰਾਂ ਅਤੇ ਪਿੰਡਾਂ ਦੀ ਸਾਰੀ ਮਰਦਾਨਾ ਆਬਾਦੀ ਸੀ। ਉਹਨਾਂ ਜਿਹੜਾ ਨਜ਼ਾਰਾ ਵੇਖਿਆ ਉਸ ਨੂੰ ਜਦੋਂ ਵੀ ਯਾਦ ਕਰਨਗੇ ਡਰ ਭਾਉ ਨਾਲ ਹੀ ਕਰਨਗੇ।

ਜਦੋਂ ਇਸ ਬਗਾਵਤ ਦੀ ਪੂਰੀ ਕਹਾਣੀ ਲਿਖੀ ਜਾਵੇਗੀ, ਸਾਨੂੰ ਯਕੀਨ ਹੈ ਕਿ ਪਟਿਆਲਾ, ਨਾਭਾ ਤੇ ਜੀਂਦ ਦੇ ਅਧਿਕਾਰੀਆਂ ਦੇ ਪ੍ਰਸੰਸਾ ਯੋਗ ਵਰਤਾਉ ਵਾਸਤੇ ਪੂਰਾ ਇਨਸਾਫ ਕੀਤਾ ਜਾਵੇਗਾ। ਉਹਨਾਂ ਦੀ ਮਦਦ ਲੈਣ ਕਈ ਖਾਸ ਏਲਚੀ ਭੇਜੇ ਗਏ ਅਤੇ ਉਹਨਾਂ ਦੇ ਸਿਪਾਹੀ ਗੜਬੜ ਵਾਲੀ ਸੀਮਾਂ ਤੇ ਸਿਵਲ ਅਫਸਰਾਂ ਦੇ ਲਗਭਗ ਨਾਲ ਹੀ ਪਹੁੰਚ ਗਏ। ਸਦੇ ਦੇ ਤੀਹ ਮਿੰਟਾਂ ਵਿਚ ਹੀ ਹਥਿਆਰ, ਤੋਪਾਂ, ਘੁੜ ਸਵਾਰ ਅਤੇ ਪੈਦਲ ਇਹਨਾਂ ਰਿਆਸਤਾਂ ਤੋਂ ਮਲੇਰ ਕੋਟਲੇ ਵਲ ਬਗੈਰ ਹੋਰ ਸਮਾਨ ਅਤੇ ਤੰਬੂਆਂ ਦੇ, ਹੜ ਵਾਲੇ ਇਲਾਕੇ ਅਤੇ ਵਰਦੇ ਮੀਂਹ ਵਿਚ ਚਲ ਪਏ ਸਨ।

ਦੀ ਇੰਗਲਿਸ਼ ਮੈਨ
31 ਜਨਵਰੀ, 1872

ਧਾਰਮਕ ਲੇਖ :

# ਪਾਠ ਪਾਬੰਦੀਆਂ

ਸਤਿਗੁਰੂ ਰਾਮ ਸਿੰਘ ਜੀ ਨੇ ਗੁਰਬਾਣੀ ਦੇ ਪ੍ਰਚਾਰ ਵਲ ਵਿਸ਼ੇਸ਼ ਧਿਆਨ ਦਿਤਾ। ਦੀਵਾਨ ਬੂਟਾ ਸਿੰਘ ਦੇ ਪਰੈਸ, ਪੱਥਰ ਦੇ ਛਾਪੇ ਖਾਨੇ ਵਿਚੋਂ ਉਹਨਾਂ ਪਹਿਲੀ ਬੀੜ ਛਪਵਾਈ—ਆਪਣੇ ਦੌਰਿਆਂ ਸਮੇਂ ਉਹਨਾਂ ਢੂੰਡ ਢੂੰਡ ਕੇ ਗੁਰਬਾਣੀ ਦੀਆਂ ਪੁਰਾਣੀਆਂ ਹਸਤ ਲਿਖਤਾਂ ਬੀੜਾਂ ਲਭੀਆਂ ਅਤੇ ਲੋਕਾਂ ਨੂੰ ਪਾਠ ਅਤੇ ਅਖੰਡ ਪਾਠ ਕਰਨ ਲਈ ਪਰੇਰਿਆ। ਪ੍ਰਦੇਸ਼ ਵਿਚੋਂ ਵੀ ਉਹਨਾਂ ਪਾਠ ਵਡੀ ਗਿਣਤੀ ਵਿਚ ਕਰਨ ਲਈ ਹੁਕਮ ਘਲਿਆ। ਓਦਰੋਂ ਅੰਗਰੇਜ਼ ਨੇ ਨਾਮਧਾਰੀਆਂ ਦੀਆਂ ਸਰਗਰਮੀਆਂ ਤੇ ਪਾਬੰਦੀ ਲਗਾ ਦਿਤੀ ਸੀ ਅਤੇ ਪੂਜਾ ਪਾਠ, ਦੀਵਾਨ ਅਤੇ ਅਰਦਾਸ ਵਾਸਤੇ ਵੀ ਇਕੱਠਿਆਂ ਹੋਣਾ ਮਨ੍ਹਾ ਸੀ। ਨਾਮਧਾਰੀ ਲੁਕ ਲੁਕ ਪਾਠ ਕਰਦੇ ਸਨ। ਲੰਗਰ ਦੇ ਅੰਦਰ ਇਕ ਭੋਰੇ ਵਿਚ ਬੀੜਾਂ ਰਖ ਕੇ ਚੋਰੀ ਪਾਠ ਜਾਰੀ ਰਹਿੰਦੇ। ਪਿੰਡਾਂ ਵਿਚ ਜੇ ਕਿਤੇ ਇਹਨਾਂ ਦੇ ਇਕਠ ਦਾ ਪਤਾ ਹਕੂਮਤ ਨੂੰ ਲਗਦਾ ਤਾਂ ਸਖ਼ਤੀ ਹੁੰਦੀ।

ਡਾ: ਜਸਵੰਤ ਸਿੰਘ ਜੱਸ ਜੀ ਨੇ ਅਪਣੀ ਪੁਸਤਕ 'ਦੇਸ਼ਭਗਤ ਬਾਬੇ' ਵਿਚ ਇੰਜ ਲਿਖਿਆ ਹੈ :

''ਬਾਬਾ ਰਾਮ ਸਿੰਘ ਜੀ ਦੂਰ ਬੈਠੇ ਹੋਏ, ਚਿੱਠੀਆਂ ਰਾਹੀਂ ਬਾਬਾ ਹਰੀ ਸਿੰਘ ਜੀ ਤੇ ਹੋਰ ਸੇਵਕਾਂ ਨੂੰ ਅਖਵਾ ਭੇਜਦੇ ਸਨ ਕਿ ਉਨ੍ਹਾਂ ਦੇ ਨੇਮਿਤ ਅਖੰਡ ਪਾਠ ਤੇ ਸਾਧਾਰਨ ਪਾਠ ਕਰਵਾਏ ਜਾਣ। ਸ਼ੁਰੂ ਸ਼ੁਰੂ ਵਿਚ ਭੈਣੀ ਸਾਹਿਬ ਡੇਰੇ ਵਿਚ ਇੰਨੀ ਸਖਤੀ ਸੀ ਕਿ ਦੂਰੋਂ ਦੂਰੋਂ ਚਲ ਕੇ ਆਉਣ ਵਾਲੇ ਕੂਕਿਆਂ ਨੂੰ ਦਰਸ਼ਨ ਕਰਨ ਲਈ ਕਈ ਕਈ ਦਿਨ ਠਹਿਰਨਾ ਪੈਂਦਾ ਸੀ ਜਾਂ ਉਂਜ ਹੀ ਨਿਰਾਸ਼ ਵਾਪਸ ਮੁੜਨਾ ਪੈਂਦਾ ਸੀ। ਅਜਿਹੇ ਹਾਲਾਤ ਵਿਚ ਬਾਬਾ ਜੀ ਦੇ ਹੁਕਮ ਦੀ ਪਾਲਨਾ ਕਰਦਿਆਂ ਹੋਇਆਂ, ਗੁਪਤ ਤੌਰ ਤੇ ਪਾਠ ਕਰਵਾਏ ਜਾਂਦੇ ਸਨ। ਜਦ ਕਦੀ ਅਜਿਹੇ ਮੌਕੇ ਦੀ ਸੂਹ ਸਰਕਾਰੀ ਕਰਮਚਾਰੀਆਂ ਦੇ ਕੰਨੀਂ ਪੈਂਦੀ ਤਾਂ ਸਬੰਧਤ ਪਾਰਟੀਆਂ ਤੇ ਪ੍ਰਬੰਧਕਾਂ ਨੂੰ ਸਜ਼ਾਵਾਂ ਦਿਤੀਆਂ ਜਾਂਦੀਆਂ ਜੋ ਆਮ ਤੌਰ ਤੇ ਹੇਠ ਲਿਖੇ ਅਨੁਸਾਰ ਹੋਇਆ ਕਰਦੀਆਂ ਸਨ :



ਸੰਤ ਜਸਵੰਤ ਸਿੰਘ (ਪਿੰਡ ਮਾਜਰਾ ਜਟਾਂ ਜਿਲਾ ਹੁਸ਼ਿਆਰਪੁਰ) ਅਤੇ ਪਰਿਵਾਰ :
ਇਸ ਪਰਿਵਾਰ ਨੇ ਭੈਣੀ ਸਾਹਿਬ ਵਿਚ ਹੋ ਰਹੇ ਸਵਾ ਵਖ ਪਾਠਾਂ ਵਿਚ ਭਰਪੂਰ ਹਿਸਾ ਲਿਆ ਅਤੇ ਅਪਣੇ ਹਿਸੇ ਆਉਂਦੇ ਪਾਠ ਪੂਰੇ ਵੀ ਕਰ ਲਏ ਹਨ।

| | |
|---|---|
| ਪਾਠ ਕਰਾਉਣ ਵਾਲਾ | ਪੰਜ ਸਾਲ ਕੈਦ |
| ਪਾਠੀ ਸਿੰਘ | ਦੋ ਸਾਲ ਕੈਦ |
| ਧੂਪੀਏ ਸਿੰਘ | ਛੇ ਮਹੀਨੇ ਕੈਦ |
| ਲਾਂਗਰੀ ਸਿੰਘ | ਦੋ ਮਹੀਨੇ ਕੈਦ |

ਅਜੇਹੇ ਸਖਤੀ ਦੇ ਸਮੇਂ ਵੀ, ਬਾਬਾ ਜੀ ਦਾ ਹੁਕਮ ਮੰਨਦਿਆਂ ਹੋਇਆਂ ਉਨ੍ਹਾਂ ਦੇ ਸ਼ਰਧਾਵਾਨ ਸਿਦਕੀ ਸਿੱਖਾਂ ਵਲੋਂ ਜ਼ਮੀਨ ਵਿਚ ਭੋਰੇ ਪੁਟ ਕੇ ਅਤੇ ਹੋਰ ਕਈ ਪਰਕਾਰ ਦੇ ਜਾਸੂਸੀ ਢੰਗ ਵਰਤੋਂ ਵਿਚ ਲਿਆ ਕੇ ਇਸ ਕੰਮ ਨੂੰ ਪੂਰਾ ਕੀਤਾ ਜਾਂਦਾ ਰਿਹਾ ਹੈ।"

ਇਕ ਅਖੰਡ ਪਾਠ ਦੀ ਮਿਸਾਲ ਲੋਹਗੜ੍ਹ ਤੋਂ ਹੈ। ਉਥੇ ਸ: ਅਤਰ ਸਿੰਘ ਸਪੁਤਰ ਸ: ਹਾਕਮ ਸਿੰਘ ਗਰੇਵਾਲ ਨੇ ਅਖੰਡ ਪਾਠ ਰਖਵਾ ਲਿਆ। ਉਨ੍ਹਾਂ ਦੀ ਥਾਣੇ ਰਪਟ ਲਿਖਾਈ ਗਈ। ਪੁਲੀਸ ਆ ਗਈ। ਪਾਠ ਕਰਾਉਣ ਵਾਲੇ ਸ: ਅਤਰ ਸਿੰਘ ਦੇ ਨਾਲ ਨਾਲ ਪਾਠੀ ਸਿੰਘਾਂ ਨੂੰ ਵੀ ਇਸ ਪ੍ਰਕਾਰ ਸਜ਼ਾਵਾਂ ਹੋਈਆਂ :

1. ਸ: ਅਤਰ ਸਿੰਘ : ਪੰਜ ਸਾਲ ਕੈਦ (ਇਹ ਕੈਦ ਦੇ ਸਮੇਂ ਹੀ ਚੜਾਈ ਕਰ ਗਏ)
2. ਸੰਤ ਕਿਸ਼ਨ ਸਿੰਘ ਛੂਤੀਏ ਪਾਠੀ : ਸਾਢੇ ਤਿੰਨ ਸਾਲ
3. ਸੰਤ ਹਰਨਾਮ ਸਿੰਘ ਭੁੰਮਾਂ ਬੱਦੀ : ਦੋ ਸਾਲ ਕੈਦ
4. ਸੰਤ ਲਾਭ ਸਿੰਘ ਖੇੜੇ : ਦੋ ਸਾਲ
5. ਸੰਤ ਰਾਏ ਸਿੰਘ ਖਟੜੇ : ਦੋ ਸਾਲ
6. ਸੰਤ ਲਾਲ ਸਿੰਘ ਸਿਆੜ੍ਹ : ਦੋ ਸਾਲ
7. ਧੂਪੀਏ, ਪਹਿਰੂ ਤੇ ਲਾਂਗਰੀ : ਛੇ ਛੇ ਮਹੀਨੇ

ਇਹ ਇਕ ਮਿਸਾਲ ਹੈ ਕਿ ਕਿਵੇਂ ਆਪਣੇ ਧਾਰਮਕ ਅਕੀਦੇ ਪਿਛੇ ਵੀ ਨਾਮਧਾਰੀ ਕਿਹੋ ਜਿਹੇ ਦੁੱਖ ਝੇਲਦੇ ਆਏ ਹਨ।

ਪਰ ਨਾਮਧਾਰੀਆਂ ਨੇ ਗੁਰਬਾਣੀ ਦਾ ਪਾਠ, ਅਖੰਡ ਪਾਠ, ਸਿਮਰਨ ਵਰਨੀਆਂ ਅਤੇ ਕੀਰਤਨ ਨੂੰ ਨਿਰੰਤਰ ਜਾਰੀ ਰਖਿਆ ਹੈ। ਉਸੇ ਪਰੰਪਰਾ ਨੂੰ ਜਾਰੀ ਰਖਦਿਆਂ ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਅਤੇ ਹੁਣ ਸਤਿਗੁਰੂ ਜਗਜੀਤ ਸਿੰਘ ਦੀ ਅਗਵਾਈ ਵਿਚ ਲੱਖਾਂ ਪਾਠ ਕਰ ਅਤੇ ਕਰਵਾ ਚੁੱਕੇ ਹਨ। ਸ੍ਰੀ ਭੈਣੀ ਸਾਹਿਬ ਵਿਚ ਹੋ ਰਹੇ ਮੌਜੂਦਾ ਸਵਾ ਲੱਖ ਸਾਧਾਰਨ ਪਾਠਾਂ ਵਿਚ ਵੀ ਹਰ ਨਾਮਧਾਰੀ ਪਰਵਾਰ ਭਰਪੂਰ ਹਿੱਸਾ ਪਾ ਰਿਹਾ ਹੈ। ●

## ਸੰਗੀਤ ਵਿਚ ਗ਼ਜ਼ਲ ਸ਼ੈਲੀ...ਸਫਾ 20 ਦੀ ਬਾਕੀ

ਸਗੋਂ ਮੁਰਦਾ ਲਾਸ਼ ਕਹਿੰਦੇ ਹਾਂ। ਜੀਵਨ ਸ਼ਰੀਰ ਤਾਂ ਉਹੀ ਹੁੰਦਾ ਹੈ ਜਿਸ ਵਿਚ ਜਾਨ ਹੋਵੇ। ਇਸ ਪ੍ਰਕਾਰ ਲੈਅ ਤੇ ਕਵਿਤਾ ਦਾ ਸੰਬੰਧ ਸ਼ਰੀਰ ਤੇ ਜਾਨ ਵਾਲਾ ਹੈ। ਲੈਅ ਬੱਧ ਕਵਿਤਾ ਹੀ ਸੰਗੀਤ ਵਿਚ ਸਥਾਨ ਲੈ ਸਕਦੀ ਹੈ। ਕਿਉਂਕਿ ਸੰਗੀਤ ਤਾਲ ਅਤੇ ਸੁਰ ਤੇ ਹੀ ਤਾਂ ਆਧਾਰਿਤ ਹੈ। ਗਾਇਕ ਕੇਵਲ ਗਾਏ ਜਾਣ ਵਾਲੇ ਗੀਤਾਂ ਨੂੰ ਹੀ ਚੁਣਦਾ ਹੈ ਅਤੇ ਜਨਤਾ ਨੂੰ ਵੀ ਚੰਗੇ ਲਗਦੇ ਹਨ। ਇਸ ਦੇ ਵਿਪਰੀਤ ਖੁਲੀ ਕਵਿਤਾ ਜਾਂ ਛੰਦਹੀਨ (ਲੰਗੜਾ ਗੀਤ) ਕੇਵਲ ਕਿਤਾਬ ਵਿਚ ਹੀ ਲਿਖਿਆ ਰਹਿ ਜਾਂਦਾ ਹੈ। ਲੋਕਾਂ ਦੇ ਮੂੰਹ ਤੇ ਨਹੀਂ ਚੜ੍ਹਦਾ। ਭਾਈ ਵੀਰ ਸਿੰਘ, ਬੁਲ੍ਹੇਸ਼ਾਹ, ਗੁਲਾਮ ਫਰੀਦ, ਵਾਰਸ ਆਦਿ ਕਵੀਆਂ ਵਿਚ ਗੀਤ ਦੇ ਵਜ਼ਨ ਨੂੰ ਬਰਾਬਰ ਰਖਣ ਦੀ ਸਿਫਤ ਨੇ ਹੀ ਤਾਂ ਉਹਨਾਂ ਦੀਆਂ ਲਿਖਤਾਂ ਨੂੰ ਅਮਰ ਬਣਾ ਦਿਤਾ ਹੈ।

ਕਾਲਜਾਂ ਦੇ ਮੁੰਡੇ ਕੁੜੀਆਂ ਗ਼ਜ਼ਲ ਨੂੰ ਗਾਨ ਦੇ ਬੜੇ ਸ਼ੌਕੀਨ ਹਨ। ਬੇਸ਼ਕ ਉਹ ਉਸਦੀ ਭਾਸ਼ਾ ਨੂੰ ਨਾ ਸਮਝਦੇ ਹੋਣ। ਇਸੇ ਲਈ ਉਹ ਗਜ਼ਲ ਦਾ ਹੁਲੀਆ ਵਿਗਾੜਨ ਵਿਚ ਕੋਈ ਕਸਰ ਨਹੀਂ ਛਡਦੇ। ਗ਼ਜ਼ਲ ਨੂੰ ਗਜਲ, ਮਜ਼ਬੂਰ ਨੂੰ ਮਜਬੂਰ, ਜ਼ੁਲਫ਼ ਨੂੰ ਜੁਲਫ, ਨਜ਼ਰ ਨੂੰ ਨਜਰ, ਅਜ਼ਲ ਨੂੰ ਅਜਲ, ਰੁਖ਼ ਨੂੰ ਰੁਖ, ਜ਼ਿੰਦਗੀ ਨੂੰ ਜਿੰਦਗੀ, ਆਗੋਸ਼ ਨੂੰ ਆਗੋਸ਼, ਚਿਰਾਗੇ-ਸਹਿਰ ਨੂੰ ਚਿਰਾਗੇ-ਸਹਿਰ ਆਦਿ ਤੇ ਕਈ ਹੋਰ ਅਖਰਾਂ ਦਾ ਹੁਲੀਆਂ ਵਿਗਾੜ ਕੇ ਅਰਥ ਦਾ ਅਨਰਥ ਕਰਨ ਵਿਚ ਕੋਈ ਕਸਰ ਨਹੀਂ ਛਡਦੇ। ਉਹਨਾਂ ਨੂੰ ਮੇਰੀ ਅਪੀਲ ਹੈ ਕਿ ਉਹ ਲਫ਼ਜ਼ਾਂ ਦਾ ਸਹੀ ਉਚਾਰਨ ਸਿਖਣ। ਜਦ ਤਕ ਅਸੀਂ ਗੀਤ ਦੇ ਸ਼ਬਦਾਰਥ ਤੇ ਭਾਵਾਰਥ ਨਹੀਂ ਸਮਝਦੇ ਗੀਤ ਨੂੰ ਸਹੀ ਢੰਗ ਨਾਲ ਗਾ ਹੀ ਨਹੀਂ ਸਕਦੇ।

ਉੱਤਰੀ ਭਾਰਤ ਵਿਚ ਅਨੇਕਾਂ ਗਾਇਨ ਸ਼ੈਲੀਆਂ ਪ੍ਰਚਲਿਤ ਹਨ। ਧਰੁਪਦ, ਧਮਾਰ, ਖ਼ਿਆਲ, ਤਰਾਨਾ, ਭਜਨ, ਸ਼ਬਦ, ਦਾਦਰਾ, ਠੁਮਰੀ, ਕਵਾਲੀ, ਲੋਕਗੀਤ, ਕਜਰੀ, ਚੈਤੀ, ਕਾਫ਼ੀ ਆਦਿ ਵਧੇਰੇ ਪ੍ਰਚਾਰ ਵਿਚ ਹਨ। ਇਹਨਾਂ ਵਿਚ ਗ਼ਜ਼ਲ ਇਕ ਗੀਤ ਸ਼ੈਲੀ ਵੀ ਹੈ ਅਤੇ ਗਾਇਨ ਸ਼ੈਲੀ ਵੀ। ਗ਼ਜ਼ਲ ਗਾਨ ਦਾ ਪ੍ਰਚਾਰ ਸਾਰੇ ਭਾਰਤ ਵਿਚ ਹੈ ਅਤੇ ਭਾਰਤ ਤੋਂ ਬਾਹਰ ਵੀ। ਸੰਗੀਤ ਖੇਤਰ ਵਿਚ ਗ਼ਜ਼ਲ ਇਕ ਉਚਾ ਸਥਾਨ ਰਖਦੀ ਹੈ। ●

ਪਿਆਰੇ ਜਗਦੀਸ਼ ਸਿੰਘ ਜੀ,

'ਵਰਿਆਮ' ਦਾ ਦੂਜਾ ਅੰਕ ਮਿਲਿਆ। ਧੰਨਵਾਦ। ਪਹਿਲਾ ਅੰਕ ਕਿਧਰੇ 'ਮਿਸ' ਹੋ ਗਿਆ ਲਗਦਾ ਹੈ। ਬੜੀ ਖੁਸ਼ੀ ਦੀ ਗੱਲ ਹੈ ਕਿ ਇਹ ਤੁਸੀਂ ਜੋਖੋਂ ਦਾ ਕੰਮ ਸ਼ੁਰੂ ਕੀਤਾ ਹੈ। ਮੇਰੇ ਵਲੋਂ ਸ਼ੁਭ ਕਾਮਨਾਵਾਂ ਹਾਜ਼ਰ ਹਨ। ਵਾਹਿਗੁਰੂ ਤੁਹਾਨੂੰ ਇਸ ਮਹਾਂ ਕਾਰਜ ਵਿਚ ਸਫਲਤਾ ਬਖਸ਼ੇ।

ਤੁਹਾਡਾ ਹਿਤੂ

ਨਵੀਂ ਦਿਲੀ — ਗੁਰਮੁਖ ਸਿੰਘ ਜੀਤ

—0—

ਸ: ਜਗਦੀਸ਼ ਸਿੰਘ ਜੀ,

'ਵਰਿਆਮ' ਦਾ ਪਹਿਲਾ ਅੰਕ ਮਿਲਿਆ। ਦਿੱਖ ਬੜੀ ਪਿਆਰੀ ਹੈ। ਮੈਟਰ ਦੀ ਚੋਣ ਵੀ ਸੁਚੱਜੀ ਹੈ, ਪਰ ਵੀਰ ਜੀ ਜੇਕਰ ਇਸ ਨੂੰ ਹੋਰ ਸਾਹਿਤਕ ਬਣਾਉ ਤਾਂ ਕਿਹਾ ਚੰਗਾ ਹੈ। ਛੇਤੀ ਨਵੀਂ ਲਿਖੀ ਕਹਾਣੀ ਜ਼ਰੂਰ ਭੇਜਾਂਗਾ।

ਚੰਡੀਗੜ੍ਹ — ਸ਼ੁਭ ਇਛਾਵਾਂ ਸਹਿਤ

ਕਸ਼ਮੀਰ ਸਿੰਘ ਪੰਨੂੰ

—0—

'ਵਰਿਆਮ' ਦਾ ਦੂਜਾ ਅੰਕ ਪਹਿਲੇ ਅੰਕ ਨਾਲੋਂ ਅਗਲਾ ਕਦਮ ਹੈ। ਪੰਜਾਬੀ ਸਾਹਿਤ ਸਭਾ ਸਮਰਾਲਾ ਨੇ ਪਿਛਲੇ ਵੀਹ ਸਾਲਾ ਤੋਂ ਬੜੇ ਬਿਖੜੇ ਪੰਧ ਤਹਿ ਕੀਤੇ ਹਨ। ਤੁਸੀਂ ਇਸ ਸਭਾ ਦੀ ਚੋਣ ਖਬਰ ਛਾਪ ਕੇ ਬੜਾ ਚੰਗਾ ਕੀਤਾ ਹੈ। ਇਸ ਅੰਕ ਵਿਚ ਬਲਜੀਤ ਪੰਨੂੰ ਦਾ ਬੰਗਲਾ ਦੇਸ਼ ਬਾਰੇ ਲੇਖ ਬੜਾ ਚੰਗਾ ਲਗਾ ਹੈ।

ਸਮਰਾਲਾ-141114 — ਹਮਦਰਦਵੀਰ ਨੌਸ਼ਹਿਰਵੀ (ਪ੍ਰੋਫੈਸਰ)

—0—

ਪਿਆਰੇ ਜਗਦੀਸ਼ ਸਿੰਘ ਜੀ,

ਆਦਾਬ! ਵਰਿਆਮ ਦੇ ਦੋਵੇਂ ਅੰਕ ਮਿਲੇ ਹਨ। ਦੂਜਾ ਅੰਕ ਪਹਿਲੇ ਤੋਂ ਵੀ ਖੂਬਸੂਰਤ ਹੈ। ਪ੍ਰਕਾਸ਼ ਦਾ ਸਹਿ-ਯੋਗ ਉਮੀਦ ਹੈ ਕਿ ਟਾਈਟਲ ਨੂੰ ਹਰ ਵਾਰ ਨਵਾਂ ਨਿਖਾਰ ਦੇਵੇਗਾ।

ਵਰਿਆਮ ਦੇ ਉਜਲੇ ਭਵਿਖ ਲਈ ਨੇਕ ਕਾਮਨਾਵਾਂ ਸਹਿਤ।

ਤੁਹਾਡਾ

ਨੰਗਲ ਟਾਊਨ ਸ਼ਿਪ — ਸੁਰਿੰਦਰ ਦੀਪ

—0—

ਪਿਆਰੇ ਜਗਦੀਸ਼ ਸਿੰਘ ਜੀ!

ਵਰਿਆਮ ਦਾ ਸਾਰਾ ਮੈਟਰ ਪੜ੍ਹਿਆ ਹੈ। ਆਸ ਹੈ ਵਰਿਆਮ ਛੇਤੀ ਹੀ ਆਪਣੀ ਥਾਂ ਪੰਜਾਬੀ ਸਾਹਿਤ ਵਿਚ ਬਣਾ ਲਵੇਗਾ।

ਤੁਹਾਡਾ

ਰਾਮਪੁਰ — ਮਹਿੰਦਰ ਰਾਮਪੁਰੀ

—0—

ਐਡੀਟਰ, ਪ੍ਰਿੰਟਰ ਤੇ ਪ੍ਰਕਾਸ਼ਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼ ਲਾਡੋਵਾਲੀ ਰੋਡ ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।